ਮੁੱਲ 20/-



ਪੰਥ ਰਤਨ
ਗਿਆਨੀ ਦਿੱਤ ਸਿੰਘ ਜੀ

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 95 ਸਾਲ 8 6 ਨਵੰਬਰ 2017 (ਮਾਸਿਕ, ਪੰਜਾਬੀ) ਕੁੱਲ ਪੰਨੇ 48

## ਬਾਬੇ ਨਾਨਕ ਦੇ ਸਿੱਖੋ, ਜ਼ਰਾ ਹੋਸ਼ ਵਿੱਚ ਆਵੋ

**ਬਾਬੇ ਨਾਨਕ ਦੇ ਸਿੱਖੋ, ਜ਼ਰਾ ਹੋਸ਼ ਵਿੱਚ ਆਵੋ**
**ਲੱਗ ਬਿਪਰਾਂ ਦੇ ਪਿਛੇ ਤੁਸੀਂ ਹੋਂਦ ਨਾ ਗਵਾਵੋ**

ਕਦੀ ਸੋਚਿਐ ਕਿ ਬਾਬੇ ਨਾਨਕ ਤੋਂ ਕਿੰਨਾ ਦੂਰ ਹੋਈ ਜਾਂਦੇ ਹੋ
ਬਿਪਰਾਂ ਦੇ ਤਿੱਥਾਂ ਤੇ ਤਿਉਹਾਰਾਂ ਦਾ ਤੁਸੀਂ ਭਾਰ ਢੋਈ ਜਾਂਦੇ ਹੋ
ਛਡੋਂ ਬਿਪਰਾਂ ਦਾ ਖਹਿੜਾ ਚਿੱਤ ਗੁਰਬਾਣੀ ਨਾਲ ਲਾਵੋ
4
ਲੱਗ ਬਿਪਰਾਂ.......................!!!
ਗੁਰੂਆਂ, ਸ਼ਹੀਦਾਂ ਦੀਆਂ ਕੁਰਬਾਨੀਆਂ ਨੂੰ ਤੁਸੀਂ ਭੁੱਲ ਗਏ।
ਰੱਖੜੀ, ਦੀਵਾਲੀ ਜਿਹੇ ਵਾਧੂ ਦੇ ਤਿਉਹਾਰਾਂ ਵਿੱਚ ਰੁਲ ਗਏ।
ਕੰਮ ਸਿੱਖੀ ਵਾਲੇ ਕਰੋ ਅਤੇ ਨਾਨਕ ਦੀ ਸੋਚ ਅਪਣਾਵੋ।
ਲੱਗ ਬਿਪਰਾਂ.......................!!!
ਗੁਰੂ ਗ੍ਰੰਥ ਨੂੰ ਮੰਨਣ ਦਾ ਗੁਰਾਂ ਸਾਨੂੰ ਹੁਕਮਨਾਮਾ ਸੀ ਸੁਣਾ ਗਏ
ਪਰ ਅਸੀਂ ਤਾਂ ਜਾਣੇ ਅਣਜਾਣੇ ਉਲਟੇ ਹੀ ਪਾਸੇ ਤੁਰੀ ਜਾ ਰਹੇ
ਭਾਈ ਕਰੋ ਕਿਰਤ ਕਮਾਈ ਅਤੇ ਨਿੱਤ ਗੁਰਬਾਣੀ ਸਾਰੇ ਗਾਵੋ
ਲੱਗ ਬਿਪਰਾਂ.......................!!!
ਤੁਸੀਂ ਕਦੀ ਰਖਦੇ ਵਰਤ, ਹਰ ਸਾਲ ਸ਼ਰਾਧ ਵੀ ਮਨਾਉਂਦੇ ਹੋ
ਬਿਪਰਵਾਦੀ ਰਹੂ ਰੀਤਾਂ ਨਾਲ ਤੁਸੀਂ ਸਹਿਮੰਤੀ ਬਣਾਉਂਦੇ ਹੋ
ਦੇਵੀਆਂ ਦੇ ਚਾਲੇ ਜਾਣਾ ਛਡੋ, ਅੰਮ੍ਰਿਤਸਰ ਤੁਸੀਂ ਜਾਵੋ
ਲੱਗ ਬਿਪਰਾਂ.......................!!!
ਰਹੋ ਬਣਕੇ ਤੁਸੀਂ ਖਾਲਸ ਗੁਰਾਂ ਥੋਨੂੰ ਖਾਲਸਾ ਸਜਾਇਆ ਸੀ
ਦਸਮ ਪਿਤਾ ਨੇ ਨਿਮਾਣਿਆ ਨਿਤਾਣਿਆਂ ਨੂੰ ਸ਼ੇਰ ਬਣਾਇਆ ਸੀ
ਗੁਰੂ ਦੀ ਸ਼ਰਨ 'ਚ ਆਵੋ 'ਨਸੀਬ' ਹੁਣ ਤੁਸੀਂ ਦੇਰ ਨਾ ਲਗਾਵੋ
**ਲੱਗ ਬਿਪਰਾਂ ਦੇ ਪਿਛੇ ਤੁਸੀਂ ਹੋਂਦ ਨਾ ਗਵਾਵੋ**



*ਪ੍ਰਿੰ: ਨਸੀਬ ਸਿੰਘ 'ਸੇਵਕ'*

ਅੰਦਰ ਪੜ੍ਹੋ ਸੰਪਾਦਕੀ

**ਬਾਬੇ ਨਾਨਕ ਦੇ ਸਿੱਖ ਅਖਵਾਉਣ ਵਾਲਿਆਂ ਨੂੰ ਇਹ ਕਦੋਂ ਪਤਾ ਲੱਗੇਗਾ ਕਿ ਬਿਪਰਵਾਦੀ ਰਹੁ-ਰੀਤਾਂ ਤੇ ਕਰਮ-ਕਾਂਡਾਂ ਨੇ ਉਨ੍ਹਾਂ ਨੂੰ, ਬਾਬੇ ਨਾਨਕ ਤੋਂ ਕਿੰਨਾਂ ਦੂਰ ਕਰ ਦਿੱਤਾ ਹੈ..???**

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com bhaiditsinghpatrika@yahoo.com

# ਕਹਾ ਗਾਫਲ ਸੋਇਆ

ਰਿਵਿਊ ਕਰਤਾ : ਨਸੀਬ ਸਿੰਘ ਸੇਵਕ

ਲੇਖਕ – ਡਾਕਟਰ ਦਲਜੀਤ ਸਿੰਘ ਨਿਆਮਤਪੁਰ (ਆਸਨਸੋਲ) ਬੰਗਾਲ

ਕੁੱਲ ਸਫੇ – 112, ਭੇਟਾ– ਆਪ ਪੜ੍ਹੋ ਤੇ ਹੋਰਨਾਂ ਨੂੰ ਪੜ੍ਹਾਓ



ਡਾ. ਦਲਜੀਤ ਸਿੰਘ

ਗੁਰਮਤਿ ਸਾਹਿਤ ਤੇ ਗੁਰਮਤਿ ਪੱਤਰਕਾਰੀ ਦੇ ਖੇਤਰ ਵਿੱਚ **ਡਾ. ਦਲਜੀਤ ਸਿੰਘ ਨਿਆਮਤਪੁਰ** ਦਾ ਨਾਂ ਜਾਣਿਆਂ ਪਹਿਚਾਣਿਆ ਹੈ। ਸਾਨੂੰ ਪੰਜਾਬ ਵਾਸੀਆਂ ਨੂੰ ਫ਼ਖ਼ਰ ਹੋਣਾ ਚਾਹੀਦਾ ਹੈ ਕਿ ਡਾ. ਸਾਹਿਬ ਨੂੰ ਪੰਜਾਬ ਤੋਂ ਹਜ਼ਾਰ ਮੀਲਾਂ ਦੀ ਦੂਰੀ ਤੇ ਬੈਠਿਆਂ ਵੀ ਪੰਜਾਬ ਦੀ ਸਿੱਖੀ ਦਾ ਫਿਕਰ ਹੈ, ਸਿੱਖਾਂ ਨੂੰ ਗੁਰੂ ਗ੍ਰੰਥ ਸਾਹਿਬ ਨਾਲ ਜੋੜਨ ਦੀ ਚਿੰਤਾ ਹੈ, ਪੰਜਾਬ ਦੇ ਗੱਭਰੂਆਂ ਦੀ ਚਿੰਤਾ ਹੈ ਜੋ ਸਿੱਖੀ ਵਲੋਂ ਟੁੱਟਦੇ ਜਾ ਰਹੇ ਹਨ ਆਦਿ। ਉਨ੍ਹਾਂ ਦੀ ਇਹ 13 ਵੀਂ ਪੁਸਤਕ ਵੀ ਅਜੇਹੇ ਹੋਕੇ ਦੇਣ ਲਈ ਹੀ ਰਚੀ ਹੈ ਅਤੇ ਮੁਫ਼ਤ ਵੰਡਣ ਦੀ ਆਪਣੀ ਪਿਆਰੀ ਆਦਤ ਨੂੰ ਜਾਰੀ ਰਖਿਆ ਹੈ। ਸਭ ਤੋਂ ਪਹਿਲਾ ਲੇਖ ਇਕ ਹਲੂਣਾ ਹੀ ਲਿਖਿਆ ਹੈ ਜਿਸ ਵਿੱਚ ਸਾਨੂੰ ਸੁਚੇਤ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿਵੇਂ ਅਸੀਂ ਮਨਮਤ ਦੇ ਧਾਰਨੀ ਹੁੰਦੇ ਜਾ ਰਹੇ ਹਾਂ। **"ਕਬੀਰ ਸੰਤ ਦੀ ਗੈਲ ਨਾ ਛੋਡੀਐ"** ਰਾਹੀ ਸਤਿਸੰਗ ਦੀ ਮਹਿਮਾ, ਉਦਾਰਣਾਂ ਰਾਹੀਂ ਸਮਝਾਇਆ ਹੈ।

**"ਕਸੂਰਵਾਰ ਕੌਣ"** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਹੁਕਮਨਾਮਾ ਲੈਣ ਸਬੰਧੀ ਲਿਖਿਆ ਹੈ ਤੇ ਮਨਮਰਜ਼ੀ ਦੇ ਹੁਕਮਨਾਮੇ ਕਢਵਾਉਣ ਵਾਲਿਆਂ ਤੇ ਵਿਅੰਗ ਕਸਿਆ ਹੈ। ਮੇਲ-ਬੇਮੇਲ ਵਿੱਚ ਧਰਮ ਦੇ ਨਾਂ ਤੇ ਕੀਤੇ ਜਾ ਰਹੇ ਕਰਮ-ਕਾਂਡਾਂ ਵਿੱਚ ਮਗਨ ਮਨਮਤੀ ਵਾਲੇ ਸਿੱਖਾਂ ਨੂੰ ਵਹਿਮਾਂ ਭਰਮਾਂ 'ਚੋਂ ਬਾਹਰ ਆਉਣ ਦਾ ਸੁਨੇਹਾ ਦਿਤਾ ਹੈ **'ਸਹਿਜਧਾਰੀ ਕੌਣ'** ਲੇਖ ਵਿੱਚ ਆਪਣੇ ਲਾਸਾਨੀ ਵਿਚਾਰ ਪੇਸ਼ ਕਰਕੇ ਗੁਰਬਾਣੀ ਦੀ ਤਰਜ਼ 'ਤੇ ਅਸਲ ਸਹਿਜਧਾਰੀ ਦੀ ਵਿਆਖਿਆ ਕੀਤੀ ਹੈ ਤੇ **'ਦੁਇ ਨ ਵਸਹਿ ਇਕ ਠਾਇ'** ਰਾਹੀਂ ਹਉਮੈ ਦਾ ਤਿਆਗ ਤੇ ਨਿਮਰਤਾ ਦੇ ਧਾਰਨੀ ਬਣਨ ਦਾ ਸੁਨੇਹਾ – **'ਬੱਚੇ ਪੁਛਦੇ ਹਨ'** ਵਿੱਚ ਬੱਚਿਆਂ ਦੀ ਦੁਚਿਤੀ ਵਾਲੀ ਸੋਚ ਪੇਸ਼ ਕੀਤੀ ਹੈ ਕਿ ਉਹ ਕਿਸ ਤਰ੍ਹਾਂ ਆਪਣੇ ਸਭਿਆਚਾਰ ਆਦਿ ਨਾਲ ਜੁੜੇ ਰਹਿ ਸਕਦੇ ਹਨ – **'ਕੀ ਸੁਖਮਨੀ ਸਾਹਿਬ ਦਾ ਪਾਠ'** ਨਾਮੀ ਲੇਖ ਰਾਹੀਂ ਗੁਰੂ ਅਰਜਨ ਦੇਵ ਜੀ ਸ਼ਾਹ ਰਚਨਾ ਨੂੰ ਸ਼ੁੱਧ ਪੜ੍ਹਨ ਦੇ ਨਾਲ ਨਾਲ ਵਿਚਾਰ ਕਰਨ ਤੇ ਜ਼ੋਰ ਦਿੱਤਾ ਹੈ, **'ਖੰਡੇ ਦੀ ਪਹੁਲ'** ਖਾਲਸੇ ਦੀ ਚੜ੍ਹਦੀ ਕਲਾ ਅਤੇ ਵਹਿਮਾਂ ਭਰਮਾਂ ਤੋਂ ਮੁਕਤੀ ਦੀ ਪੇਸ਼ਕਾਰੀ ਹੈ। **'ਗੁਰਮਤਿ ਜਾਗੇ ਦੁਰਮਤਿ ਪਰਹਾਰੀ'** ਰਾਹੀਂ ਕੌਮ ਨੂੰ ਸੁਚੇਤ ਕੀਤਾ ਹੈ ਕਿ ਦੁਰਮਤਿ ਨੂੰ ਤਿਆਗ ਕੇ ਗੁਰਮਤਿ ਆਉਣੀ ਚਾਹੀਦੀ ਹੈ। **'ਨਿਰਮਲ ਪੰਥ ਤੋਂ ਖਾਲਸਾ ਪੰਥ ਤੱਕ ਦਾ ਸਫ਼ਰ'** ਸਿਰਲੇਖ ਹੇਠ ਨਿਰਮਲ ਤੇ ਖਾਲਸਾ ਸ਼ਬਦਾਂ ਨੂੰ ਇਕੋ ਹੀ ਨਜ਼ਰੀਏ ਨਾਲ ਵੇਖਦਿਆਂ ਗੁਰੂ ਨਾਨਕ ਦੇਵ ਜੀ ਤੇ ਗੁਰੂ ਗੋਬਿੰਦ ਸਿੰਘ ਦੀ ਅਭੇਦਤਾ ਨੂੰ ਵੱਖ-ਵੱਖ ਉਦਾਹਰਣਾਂ ਰਾਹੀਂ ਪੇਸ਼ ਕੀਤਾ ਹੈ।

**"ਅੰਤਮ ਸੰਸਕਾਰ ਲਈ ਵਸੀਅਤਨਾਮਾ ਵਿੱਚ'** ਆਪਣੀ ਗਾਥਾ ਨਾ ਲਿਖਦੇ ਹੋਏ ਪੂਰੀ ਸਿੱਖ ਕੌਮ ਦੀ ਰਹਿਤ ਮਰਿਆਯਾਦਾ ਵਿੱਚ ਰਹਿ ਕੇ ਵਸੀਅਤ ਵਜੋਂ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ।

ਸਮੁੱਚੇ ਤੌਰ ਤੇ ਡਾ. ਦਲਜੀਤ ਸਿੰਘ ਜੀ ਦੀ ਇਸ ਪੁਸਤਕ ਨੂੰ ਗੁਰਮਤਿ ਸਾਹਿਤ ਦੇ ਖਜ਼ਾਨੇ ਲਈ ਇਕ ਅਨਮੋਲ ਦਾਤ ਕਿਹਾ ਜਾ ਸਕਦਾ ਹੈ। ਉਨ੍ਹਾਂ ਦਾ ਆਪਣਾ ਤੇ ਜੀਵਨ ਸਾਥਣ ਦਾ ਸਮੁਚਾ ਜੀਵਨ ਗੁਰਮਤਿ 'ਤੇ ਪੂਰਾ ਉਤਰਦਾ ਹੈ ਤੇ ਸਮੁੱਚਾ ਪਰਿਵਾਰ ਵੀ ਇਸੇ ਪਵਿੱਤਰ ਰਸਤੇ ਤੇ ਚਲ ਰਿਹਾ ਹੈ। ਇਹੀ ਵੱਡਾ ਕਾਰਨ ਕਿ ਉਹ ਸਿੱਖੀ ਦਾ ਪ੍ਰਚਾਰ ਤੇ ਪ੍ਰਸਾਰ ਆਪਣੀਆਂ ਲਿਖਤਾਂ ਰਾਹੀਂ ਕਰਦੇ ਆ ਰਹੇ ਹਨ। ਇਸ ਤੋਂ ਪਹਿਲਾਂ ਇਸੇ ਤਰਜ ਦੀਆਂ 12 ਪੁਸਤਕਾਂ ਅਤੇ ਗੁਰਮਤਿ ਦਰਪਣ ਨਾਂ ਦਾ ਰਸਾਲਾ ਆਪਣੇ 'ਦਸਵੰਦ' ਵਿਚੋਂ ਬਹੁਤ ਹੀ ਪਿਆਰ ਤੇ ਨਿਮਰਤਾ ਨਾਲ ਕਰ ਰਹੇ ਹਨ। ਵਾਹਿਗੁਰੂ ਅੱਗੇ ਅਰਦਾਸ ਹੈ ਡਾ. ਸਾਹਿਬ ਜੀ ਨੂੰ ਹੋਰ ਸਮਰੱਥਾ ਬਖਸ਼ਣ ਕਿ ਇਸੇ ਵਡੇਰੇ ਕਾਰਜ ਨੂੰ ਹੋਰ ਵਡੇਰੇ ਰੂਪ ਵਿੱਚ ਕਰਦੇ ਰਹਿਣ। ਸਮੁੱਚਾ ਸਮਾਜ ਉਨ੍ਹਾਂ ਤੇ ਮਾਣ ਮਹਿਸੂਸ ਕਰ ਰਿਹਾ ਹੈ। **ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ) ਵਲੋਂ ਉਨ੍ਹਾਂ ਨੂੰ ਹਾਰਦਿਕ ਮੁਬਾਰਕਾਂ ਤੇ ਅਰਦਾਸ ਹੈ ਉਹ ਆਪਣੀ ਇਹ ਕਾਰਜ ਵਿਧੀ ਨੂੰ ਹੋਰ ਮਜ਼ਬੂਤੀ ਨਾਲ ਲੰਮੇਰੀ ਉਮਰ ਤਕ**

ਨੋਟ: 'ਕਹਾ ਗਾਫਲ ਸੋਇਆ' ਪੁਸਤਕ ਬਿਲਕੁਲ ਮੁਫ਼ਤ ਪ੍ਰਾਪਤ ਕਰਨ ਲਈ ਸੰਪਰਕ ਕਰੋ:
ਪ੍ਰਿੰਸੀਪਲ ਨਸੀਬ ਸਿੰਘ ਸੇਵਕ, ਮੋਬਾਇਲ ਨੰ: 94635216530



# ਭਾਈ ਦਿੱਤ ਸਿੰਘ ਪੱਤ੍ਰਿਕਾ

ਮੁੱਲ 20/- ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 95 ਸਾਲ 8 6 ਨਵੰਬਰ 2017 (ਮਾਸਿਕ, ਪੰਜਾਬੀ) ਕੁੱਲ ਪੰਨੇ 48



## ਤੱਤਕਰਾ



**ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ** # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 ਫੋਨ:- 9465216530 bhaiditsinghpatrikachd@gmail.com, or bhaiditsinghpatrika@yahoo.com



**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**

*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 350/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105,* IFSC Code:
SBIN0050435swift, *ਸਟੇਟ ਬੈਂਕ ਆਫ ਇੰਡੀਆ, ਸ਼ਾਖਾ ਕਜਹੇੜੀ, ਚੰਡੀਗੜ੍ਹ।*

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

# ਬਾਬੇ ਨਾਨਕ ਦੇ ਸਿੱਖ ਅਖਵਾਉਣ ਵਾਲਿਆਂ ਨੂੰ ਇਹ ਕਦੋਂ ਪਤਾ ਲੱਗੇਗਾ ਕਿ ਬਿਪਰਵਾਦੀ ਰਹੁ-ਰੀਤਾਂ ਤੇ ਕਰਮ-ਕਾਂਡਾਂ ਨੇ ਉਨ੍ਹਾਂ ਨੂੰ, ਬਾਬੇ ਨਾਨਕ ਤੋਂ ਕਿੰਨਾਂ ਦੂਰ ਕਰ ਦਿੱਤਾ ਹੈ..???

ਪ੍ਰਿੰ: ਨਸੀਬ ਸਿੰਘ ਸੇਵਕ
94652-16530

**ਸਤਿਗੁਰੁ ਨਾਨਕ ਪ੍ਰਗਟਿਆ॥
ਮਿਟੀ ਧੁੰਧ ਜਗਿ ਚਾਨਣ ਹੋਆ॥**

ਭਾਈ ਗੁਰਦਾਸ ਜੀ ਦੀ ਵਾਰ ਦੀਆਂ ਇਹ ਸਤਰਾਂ ਸਿੱਖ ਇਤਿਹਾਸ ਵਿੱਚ ਬਹੁਤ ਮਹੱਤਤਾ ਰੱਖਦੀਆਂ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਪੁਰਬ ਦੇ ਮੌਕੇ ਨਾਲ ਲਿਖੀਆਂ ਗਈਆਂ ਇਨ੍ਹਾਂ ਲਾਇਨਾਂ ਨੇ, ਆਪਣੇ ਅੰਦਰ ਉਸ ਸਮੇਂ ਦੇ ਧਾਰਮਿਕ, ਰਾਜਨੀਤਕ, ਸਭਿਆਚਾਰਕ ਤੇ ਸਮਾਜਿਕ ਹਾਲਾਤਾਂ ਨੂੰ ਸਮੋਈ ਰੱਖਿਆ ਹੋਇਆ ਹੈ। ਇਨ੍ਹਾਂ ਦੇ ਸ਼ਬਦੀ ਅਰਥ ਤਾਂ ਇਸ ਤਰ੍ਹਾਂ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਮੌਕੇ ਜੋ ਧੁੰਧ ਪਸਰੀ ਹੋਈ ਸੀ ਉਹ ਦੂਰ ਹੋ ਗਈ ਤੇ ਸਾਰੇ ਸੰਸਾਰ ਵਿੱਚ ਚਾਨਣ ਹੋ ਗਿਆ ਸੀ। ਧੁੰਧ ਅਸਲ ਵਿੱਚ ਅਤਿ ਸਰਦੀ ਦੇ ਦਿਨਾਂ ਵਿੱਚ ਸਵੇਰੇ-ਸਵੇਰੇ ਸ਼ਾਮ ਪੈਂਦੀ ਹੈ ਤੇ ਐਨੀ ਗਹਿਰੀ ਹੁੰਦੀ ਹੈ ਕਿ ਸਾਹਮਣੇ ਕੁੱਝ ਵੀ ਨਹੀਂ ਦਿਸਦਾ ਭਾਵ ਇਹ ਹਨੇਰੇ ਤੋਂ ਵੀ ਕਈ ਗੁਣਾਂ ਗਹਿਰੀ ਹੁੰਦੀ ਹੈ। ਪਰ ਭਾਈ ਗੁਰਦਾਸ ਜੀ ਨੇ ਇਸ ਅਲੰਕਾਰ ਦੀ ਵਰਤੋਂ ਕਰਕੇ ਇਹ ਦੱਸਣ ਦੀ ਸਫਲ ਕੋਸ਼ਿਸ਼ ਕੀਤੀ ਹੈ ਕਿ ਗੁਰੂ ਜੀ ਦੇ ਆਗਮਨ ਮੌਕੇ ਹਰ ਪਾਸੇ, ਹਰ ਖੇਤਰ ਵਿੱਚ ਧੁੰਧ ਛਾਈ ਹੋਈ ਸੀ ਭਾਵ ਹਰ ਪਾਸੇ ਕੂੜ ਦਾ ਪਸਾਰਾ ਸੀ ਜੋ ਬਾਬੇ ਨਾਨਕ ਦੇ ਆਉਣ ਨਾਲ ਉਲਟੀ ਤੋਰ ਤੁਰਨ ਲੱਗ ਪਿਆ ਸੀ ਤੇ ਲੋਕਾਂ ਨੂੰ ਨਿਜਾਤ ਮਿਲਣੀ ਸ਼ੁਰੂ ਹੋ ਗਈ ਸੀ। ਦਰਅਸਲ ਅਸਲੀਅਤ ਇਹ ਸੀ ਕਿ ਧਾਰਮਿਕ ਗਿਰਾਵਟ ਦੇ ਨਾਲ-ਨਾਲ ਹਰ ਖੇਤਰ ਵਿੱਚ ਹਾਲਾਤ ਅਤਿ ਮਾੜੇ ਹੋ ਚੁੱਕੇ ਸਨ ਪਰ ਸਭ ਤੋਂ ਵੱਧ ਧਾਰਮਿਕ ਪੱਖੋਂ ਸਮਾਜ ਦਾ ਬਹੁਤ ਵੱਡਾ ਸ਼ੋਸ਼ਣ ਹੋ ਰਿਹਾ ਸੀ ਤੇ ਲੋਕੀਂ ਨਾ ਚਾਹੁੰਦੇ ਹੋਏ ਵੀ ਸ਼ੋਸ਼ਣ ਦੀ ਇਸ ਅਤਿ ਦਰਦ ਵਾਲੀ ਪੀੜਾਂ ਨੂੰ ਸਹਿਣ ਕਰਨ ਲਈ ਮਜਬੂਰ ਸਨ। ਬਾਬਾ ਨਾਨਕ, ਅਕਾਲ ਪੁਰਖ ਵਲੋਂ ਭੇਜਿਆ ਯੁੱਗ ਪੁਰਸ਼ ਸੀ ਜਿਸ ਨੂੰ ਇਕ ਖਾਸ ਵਡੇਰੇ ਕਾਰਜ ਲਈ ਭੇਜਿਆ ਸੀ ਸੋ ਜ਼ਰੂਰੀ ਹੈ ਕਿ ਯੁੱਗ ਪੁਰਸ਼ ਬਾਬੇ ਨਾਨਕ ਨੂੰ ਹਰ ਤਰ੍ਹਾਂ ਦੇ ਹਾਲਾਤਾਂ ਦੀ ਪੂਰੀ ਜਾਣਕਾਰੀ ਸੀ।

ਬਿਪਰਵਾਦੀ ਰਹੁ-ਰੀਤਾਂ ਤਾਂ ਲਗਦੈ ਮਨੁੱਖ ਦੇ ਜਨਮ ਨਾਲ ਹੀ ਪ੍ਰਚਲਤ ਹੋ ਗਈਆਂ ਸਨ ਅਤੇ ਉਦੋਂ ਤੋਂ ਹੀ ਪੁਜਾਰੀ ਜਮਾਤ ਦੀ ਮੁੱਖ ਭੂਮਿਕਾ ਰਹੀ ਹੈ। ਇਹ ਸੁਭਾਵਿਕ ਹੈ, ਖਾਸ ਕਰਕੇ ਹਜ਼ਾਰਾਂ ਸਾਲਾਂ ਪਹਿਲਾਂ ਜਦੋਂ ਲੋਕੀਂ ਬਿਲਕੁਲ ਹੀ ਅਨਪੜ੍ਹ ਹੁੰਦੇ ਸਨ, ਹਰ ਮਨੁੱਖ ਦੇ ਮਨ ਵਿੱਚ ਇਕ ਖਾਸ ਕਿਸਮ ਦਾ ਡਰ ਭਾਵ ਮੌਤ ਦਾ ਡਰ ਅਤੇ ਹੋਰ ਕਈ ਤਰ੍ਹਾਂ ਦੇ ਡਰ, ਵਹਿਮ, ਭਰਮ ਆਦਿ ਜ਼ਰੂਰ ਹੁੰਦੇ ਹੋਣਗੇ ਅਤੇ ਪੁਜਾਰੀ ਵਰਗ ਨੇ ਮੌਕੇ ਦੀ ਨਜ਼ਾਕਤ ਨੂੰ ਭਾਂਪਦਿਆਂ, ਆਪਣੇ ਚਲਾਕ ਦਿਮਾਗ ਦੀ ਵਰਤੋਂ ਕਰਕੇ ਇਹ ਡਰ, ਵਹਿਮ-ਭਰਮ ਦੇ ਭੁਲੇਖਿਆਂ ਨੂੰ ਹੋਰ ਡਰਾਵਣਾ ਬਣਾਕੇ ਲੋਕਾਂ ਦੇ ਮਨ ਵਿੱਚ ਭਰ ਦਿੱਤਾ ਹੋਵੇਗਾ। ਇਸ ਤਰ੍ਹਾਂ ਉਹੀ ਇਨ੍ਹਾਂ ਦੇ ਹੱਲ ਲਈ ਆਪ ਹੀ ਅਲੰਬਰਦਾਰ ਬਣ ਬੈਠੇ। ਇਸ ਤਰ੍ਹਾਂ ਇਹ ਕਹਿਣ ਵਿੱਚ ਕੋਈ ਸੰਕੋਚ ਨਹੀਂ ਕਿ ਇਸ ਪੁਜਾਰੀ ਵਰਗ ਨੇ ਸਾਰੇ ਸਮਾਜ ਨੂੰ ਆਪਣੀ ਜਕੜ ਵਿੱਚ ਲਿਆ ਹੋਇਆ ਸੀ ਅਤੇ ਅੱਜ ਵੀ ਇਸ ਤਰ੍ਹਾਂ ਦੇ ਸਬੂਤ ਵੇਖੇ ਜਾ ਸਕਦੇ ਹਨ। ਬਾਬੇ ਨਾਨਕ ਤੋਂ

ਪਹਿਲਾਂ ਧਰਮ ਦੇ ਨਾਂ ਤੇ ਹਰ ਤਰ੍ਹਾਂ ਦੀ ਠੱਗੀ ਠੋਰੀ, ਝੂਠ ਭਰਮ, ਫੋਕੇ ਕਰਮ-ਕਾਂਡਾ, ਪਾਖੰਡ ਖਾਸ ਕਰਕੇ ਪੁਜਾਰੀ ਸ਼੍ਰੇਣੀ ਦੀ ਪਸੰਦ ਜਾ ਨਾ-ਪਸੰਦ ਨੂੰ ਹੀ ਧਰਮ ਦਾ ਨਾਂ ਦੇ ਕੇ ਲੋਕਾਂ ਨੂੰ ਡਰਾਵਾ ਦਿੱਤਾ ਹੋਇਆ ਸੀ। ਇਸ ਤਰ੍ਹਾਂ ਧਰਮ ਇਕ ਗੋਰਖ (ਅਜੀਬ) ਧੰਦਾ ਬਣ ਚੁੱਕਾ ਸੀ ਜਿਸ ਵਿੱਚ ਆਪਸੀ ਵਿਰੋਧੀ ਗੱਲਾਂ ਵੀ ਧਰਮ ਦਾ ਮੁੱਖ ਅੰਗ ਬਣਾ ਕੇ ਪ੍ਰਚਾਰੀਆਂ ਜਾਂਦੀਆਂ ਸਨ, ਭਾਵੇਂ ਉਨ੍ਹਾਂ ਦਾ ਸਬੰਧ ਧਰਮ ਨਾਲ ਹੋਵੇ ਜਾਂ ਨਾ ਹੋਵੇ। ਇਸ ਉਲਝੀ ਹੋਈ ਜਾਂ ਉਲਝਾਈ ਹੋਈ ਤਾਣੀ ਨੂੰ ਕਿਸੇ ਰੱਬੀ ਅਵਤਾਰ ਵਰਗੀ ਹਸਤੀ ਦੀ ਹੀ ਲੋੜ ਸੀ ਜੋ ਬਾਬੇ ਨਾਨਕ ਦੇ ਰੂਪ ਵਿੱਚ ਪ੍ਰਗਟ ਹੋਈ। ਇਸ ਤੋਂ ਪਹਿਲਾਂ ਦੇਵੀ-ਦੇਵਤਿਆਂ, ਪੀਰਾਂ-ਪੈਗੰਬਰਾਂ, ਧਰਮਾਂ ਦੇ ਬਾਨੀਆਂ, ਮਹਾਤਮਾਵਾਂ ਨੂੰ ਰੱਬ ਮੰਨ ਕੇ ਪੂਜਿਆਂ ਜਾਂਦਾ ਸੀ। ਹੌਲੀ-ਹੌਲੀ ਲੋਕਾਂ ਦੇ ਮਨਾਂ ਵਿੱਚ ਰੱਬ ਨਾਂ ਦਾ ਭਰਮ ਦੂਰ ਹੁੰਦਾ-ਹੁੰਦਾ ਦੂਰ ਹੋ ਹੀ ਗਿਆ ਸੀਂ ਅਤੇ ਇਸ ਦੇ ਉਲਟ ਮਹਾਤਮਾ ਲੋਕ, ਪੀਰ, ਪੈਗੰਬਰ, ਕਿਸੇ ਧਰਮ ਦੇ ਮੋਢੀ ਅਤੇ ਘਰਾਣਿਆਂ ਦੇ ਕੁਲ ਦੇਵਤਾ, ਕੁਲ ਦੇ ਪ੍ਰੋਹਿਤ ਹੂਰਾਂ ਨੂੰ ਹੀ ਰੱਬ ਦਾ ਦਰਜਾ ਦਿੱਤਾ ਜਾਣ ਲੱਗਿਆ। ਬਾਬਾ ਨਾਨਕ ਕਿਉਂਕਿ ਇਕ ਯੁੱਗ ਪੁਰਸ਼ ਸੀ ਅਤੇ ਯੁੱਗ ਪੁਰਸ਼ ਉਹੀ ਹੁੰਦਾ ਹੈ ਜੋ ਪਹਿਲਾਂ ਤੋਂ ਪ੍ਰਚਲਤ ਘਸੇ-ਪਿਟੇ ਰੀਤੀ ਰਿਵਾਜਾਂ ਨੂੰ ਰੱਦ ਕਰਕੇ ਨਵੀਂ ਸਵੇਰ ਵਾਗੂੰ ਨਵੇਂ ਸਿਧਾਂਤ ਪੇਸ਼ ਕਰੇ। ਬਾਬੇ ਨਾਨਕ ਨੇ ਵੀ ਠੀਕ ਇਸੇ ਤਰ੍ਹਾਂ ਕੀਤਾ ਅਤੇ ਸਭ ਤੋਂ ਪਹਿਲਾਂ ਜੋ ਪ੍ਰਚਲਿਤ ਮਨੌਤਾਂ, ਕਰਮ-ਕਾਂਡਾਂ, ਵਿਚਾਰਾਂ ਅਤੇ ਅਡੰਬਰਾਂ ਨੂੰ ਪੂਰੀ ਤਰ੍ਹਾਂ ਰੱਦ ਕੀਤਾ, ਜਿਨ੍ਹਾਂ ਨੂੰ ਪੁਜਾਰੀ ਸ਼੍ਰੇਣੀ ਧਰਮ ਦਾ ਨਾਂ ਦੇਂਦੀ ਸੀ ਅਤੇ ਇਕ ਅਕਾਲ ਪੁਰਖ ਦਾ ਫਲਸਫਾ ਪੇਸ਼ ਕੀਤਾ ਤੇ ਸਾਰੀ ਮਨੁੱਖਤਾ ਨੂੰ, ਸਿਰਫ ਤੇ ਸਿਰਫ ਇਕ ਪਿਤਾ ਦੀ ਸੰਤਾਨ ਮੰਨਿਆਂ ਤੇ ਕਿਹਾ ਕਿ ਸਭ ਦਾ ਗੁਰੂ ਵੀ ਉਹੀ ਹੈ। ਸੋ ਅਰਾਧਨਾ ਵੀ ਕੇਵਲ ਉਸੇ ਅਕਾਲ ਪੁਰਖ ਦੀ ਹੋ ਸਕਦੀ ਹੈ ਹੋਰ ਦੂਜੇ ਕਿਸੇ ਦੀ ਨਹੀਂ ਕਿਉਂਕਿ ਸਾਰੀ ਸ਼੍ਰਿਸ਼ਟੀ ਦਾ ਸਾਹਿਬ ਇਕੋ ਹੀ ਹੈ।

**ਸਾਹਿਬ ਮੇਰਾ ਏਕੋ ਹੈ॥ ਏਕੋ ਹੈ ਭਾਈ ਏਕੋ ਹੈ॥**

*(ਮ: ੧, ੩੫੦)*

**ਹਰਿ ਇਕੋ ਮੇਰਾ ਦਾਤਾਰੁ ਹੈ, ਸਿਰ ਦਾਤਿਆ ਜਗ ਹਥਿ॥**
**ਹਰਿ ਇਕਸੈ ਦੀ ਮੈ ਟੇਕ ਹੈ, ਜੋ ਸਿਰਿ ਸਭਨਾ ਸਮਰਥੁ॥**

*(ਮ: ੫, ੮੫੯)*

ਸੋ ਸਪੱਸ਼ਟ ਹੈ ਕਿ ਬਾਬਾ ਨਾਨਕ ਨੇ ਸਿਰਫ ਇਕ 'ਅਕਾਲ ਪੁਰਖ' ਦਾ ਹੋਕਾ ਦਿੱਤਾ। ਇਸ ਤਰ੍ਹਾਂ ਬਾਬਾ ਨਾਨਕ ਉਹ ਪਹਿਲੇ ਧਾਰਮਿਕ ਵਿਗਿਆਨੀ ਹਨ ਜਿਸ ਨੇ ਸਭ ਤੋਂ ਪਹਿਲੀ ਵਾਰੀ, ਧਰਮ ਵਿੱਚ ਦਾਖਲ ਹੋ ਚੁਕੀਆਂ ਗੈਰ-ਧਾਰਮਿਕ ਗੱਲਾਂ ਜਾਂ ਮਨੌਤਾਂ, ਅਡੰਬਰਾਂ ਆਦਿ ਨੂੰ ਧਰਮ ਨਾਲੋਂ ਬਿਲਕੁਲ ਵੱਖ ਕਰਨ ਦੀ ਹਿੰਮਤ ਕੀਤੀ ਅਤੇ ਡੰਕੇ ਦੀ ਚੋਟ ਤੇ ਕਿਹਾ ਕਿ ਇਨ੍ਹਾਂ ਫਾਲਤੂ ਦੇ ਕਰਮ-ਕਾਂਡਾਂ ਆਦਿ ਦਾ ਧਰਮ ਨਾਲ ਦੂਰ ਦਾ ਵੀ ਸਬੰਧ ਨਹੀਂ ਹੈ। ਕਿਉਂਕਿ ਪ੍ਰੋਹਿਤ ਜਾਂ ਪੁਜਾਰੀ ਸ਼੍ਰੇਣੀ ਨੇ ਇਹ ਪ੍ਰਚਾਰਿਆ ਹੋਇਆ ਸੀ ਕਿ ਕਰਮ-ਕਾਂਡ ਹੀ ਧਰਮ ਹੈ ਸੋ ਜੋ ਵੀ ਕਰਮ-ਕਾਂਡ ਨਹੀਂ ਕਰਦਾ ਉਹ ਧਰਮੀ ਨਹੀਂ ਅਖਵਾ ਸਕਦਾ। ਬਾਬੇ ਨਾਨਕ ਨੇ ਇਸ ਦੇ ਉਲੱਟ ਉੱਚੀ ਅਵਾਜ਼ ਵਿੱਚ ਹੋਕਾ ਦਿੱਤਾ ਕਿ ਅਜੇਹੇ ਕਾਰਜ ਸਿਰਫ ਪੁਜਾਰੀਆਂ ਵਲੋਂ ਆਪਣੇ ਤੋਰੀ-ਫੁਲਕੇ ਲਈ ਕੀਤੇ ਜਾਂਦੇ ਹਨ। ਕਿਉਂਕਿ ਪੁਜਾਰੀ ਵਰਗ ਹੀ ਧਰਮ ਦਾ ਅਲੰਬਰਦਾਰ ਬਣਿਆ ਹੋਇਆ ਸੀ ਉਨ੍ਹਾਂ ਦੀ ਕਹੀ ਗੱਲ ਨੂੰ ਰੱਬੀ ਫੁਰਮਾਨ ਮੰਨਿਆ ਜਾਂਦਾ ਸੀ ਤੇ ਨਾ ਮੰਨਣ ਦੀ ਸੂਰਤ ਵਿੱਚ ਅਜੇਹੇ ਡਰਾਵੇ ਦਿੱਤੇ ਹੋਏ ਸਨ ਕਿ ਨਾ ਚਾਹੁੰਦੇ ਹੋਏ ਵੀ ਮਨੁੱਖ ਨੂੰ ਮਜ਼ਬੂਰੀ ਵੱਸ **'ਅੱਕ ਚੱਬਣਾ'** ਪੈਂਦਾ ਸੀ। ਸੋ ਬਾਬਾ ਨਾਨਕ ਨੇ ਸਾਰੀ ਪੁਜਾਰੀ ਸ਼੍ਰੇਣੀ ਨੂੰ ਹੀ ਖਰੀਆਂ-ਖਰੀਆਂ ਸੁਣਾਈਆ ਕਿਉਂਕਿ ਇਹ ਭੇਖੀ ਸਨ, ਪਾਖੰਡੀ ਸਨ ਜੋ ਬਾਹਰੀ ਤੌਰ ਤੇ ਧਰਮੀ ਹੋਣ ਦਾ ਸਿਰਫ ਨਾਟਕ ਕਰਦੇ ਸਨ ਅਤੇ ਆਮ ਸਾਧਾਰਨ ਮਨੁੱਖ ਇਸ ਸ਼੍ਰੇਣੀ ਦੇ ਜਾਲ ਵਿੱਚ ਫਸਦਾ ਜਾ ਰਿਹਾ ਸੀ। ਬਾਬੇ ਨਾਨਕ ਦਾ ਫੁਰਮਾਨ ਹੈ:

**"ਹਥ ਛੁਰੀ ਜਗਤੁ ਕਸਾਈ"**

ਭਾਵ ਇਹ ਧਰਮ ਦਾ ਭੇਖ ਧਾਰ ਕੇ ਮਿੱਠੀ ਭਾਸ਼ਾ ਨੂੰ ਇਸ ਤਰ੍ਹਾਂ ਵਰਤਦਾ ਹੈ ਜਿਵੇਂ ਕਸਾਈ ਹੱਥ ਵਿੱਚ ਛੁਰੀ ਫੜ ਕੇ ਆਪਣੇ ਸ਼ਿਕਾਰ ਨੂੰ ਲਚਾਈਆਂ ਅੱਖਾਂ ਨਾਲ ਵੇਖਦਾ ਹੈ।

ਖੈਰ ਇਹ ਕਹਿਣਾ ਮੁਨਾਸਿਬ ਹੋਏਗਾ ਕਿ ਬਾਬੇ ਨਾਨਕ ਦਾ ਸਭ ਤੋਂ ਮਹੱਤਵਪੂਰਨ ਮਨੁੱਖ ਦੇ ਅੰਦਰੋਂ ਝੂਠ, ਠੱਗੀ, ਭਰਮ, ਪਖੰਡ, ਨਿਰਬਲਤਾ, ਦੇਵ ਪੂਜਾ ਆਦਿ ਹਜ਼ਾਰਾਂ ਸਾਲਾਂ ਤੋਂ ਚਲੇ ਆ ਰਹੇ ਸੰਸਕਾਰਾਂ ਨੂੰ ਕੱਢਣਾ ਸੀ। ਸੋ ਉਨ੍ਹਾਂ ਨੇ 11 ਸਾਲ ਦੀ ਉਮਰ (ਬ੍ਰਾਹਮਣੀ ਮਰਯਾਦਾਂ ਅਨੁਸਾਰ ਗਰਭ ਵਾਲੇ ਦਿਨ ਤੋਂ ਲੈ ਕੇ ਬ੍ਰਾਹਮਣ ਦਾ 8ਵੇਂ, ਖੱਤਰੀ ਦੇ 11ਵੇਂ ਤੇ ਵੈਸ਼ ਦਾ 12ਵੇਂ ਸਾਲ ਜਨੇਊ ਧਾਰਨ ਕਰਨ ਦਾ ਵਿਧਾਨ ਹੈ) ਵਿੱਚ ਜਦੋਂ ਬ੍ਰਾਹਮਣ ਅਨੁਸਾਰ ਜਨੇਊ ਸੰਸਕਾਰ ਦਾ ਯੋਗ ਸੀ, ਉਸ ਦਿਨ ਮਹਿਤਾ ਕਾਲੂ ਦੇ ਘਰ ਇਕ ਤਕੜਾ ਸਮਾਗਮ ਰੱਖਿਆ ਗਿਆ ਤੇ "**ਕੁਹਿ ਬਕਰਾ ਰਿੰਨਿ ਖਾਇਆ ਸਭੁ ਕੋ ਆਖੈ ਪਾਇ** (*ਅੰਗ 471*) ਭਾਵ ਬੱਕਰੇ ਵੱਢੇ ਗਏ ਭੰਡਾਰਾ ਕੀਤਾ ਗਿਆ। ਪ੍ਰੋਹਿਤ ਸਜਾਏ ਹੋਏ ਆਸਣ ਤੇ ਬਿਰਾਜਮਾਨ ਸੀ ਤੇ ਲੋਕੀਂ ਇਸ ਬ੍ਰਾਹਮਣ ਦੇਵਤੇ ਨੂੰ ਨਮਸ਼ਕਾਰਾਂ ਕਰ ਰਹੇ ਸਨ। ਸੋ ਵੇਦਾਂ ਦੇ ਮੰਤਰਾਂ ਦੇ ਜਾਪ ਕਰਦਿਆਂ ਉਸ ਨੇ ਘੋਸ਼ਣਾ ਕੀਤੀ ਕਿ ਜਨੇਊ ਧਾਰਨ ਕਰਨ ਦਾ ਸ਼ੁਭ ਮਹੂਰਤ ਆ ਗਿਆ ਹੈ। ਬਾਲ ਉਮਰ ਗੁਰੂ ਨਾਨਕ ਨੇ ਬ੍ਰਾਹਮਣ ਤੋਂ ਜਨੇਊ ਧਾਰਨ ਕਰਨ ਦਾ ਮਤਲਬ ਪੁਛਿਆ, ਬ੍ਰਾਹਮਣ ਨੇ ਸੰਸਿਕ੍ਰਤ ਦੇ ਔਖੇ ਸ਼ਬਦਾਂ ਰਾਹੀਂ ਦਸਿਆ ਕਿ ਜਨੇਊ ਮਨੁੱਖ ਦੇ ਹਿੰਦੂ ਧਰਮ ਦੀ ਸਾਰੀ ਉਮਰ ਰਖਿਆ ਕਰਦਾ ਹੈ ਤੇ ਅੰਤ ਸਮੇਂ ਵੀ ਸਹਾਈ ਹੁੰਦਾ ਹੈ। ਇਹ ਰੀਤ ਹਜ਼ਾਰਾਂ ਸਾਲਾਂ ਤੋਂ ਚਲੀ ਆ ਰਹੀ ਤੇ ਇਸ ਤੇ ਕਿੰਤੂ ਪ੍ਰੰਤੂ ਨਹੀਂ ਕਰਨਾ ਚਾਹੀਦਾ। ਫੇਰ ਨਾਨਕ ਜੀ ਨੇ ਸਤਿਕਾਰ ਨਾਲ ਪੁਛਿਆ ਕਿ ਇਹ ਜਨੇਊ ਮੈਲਾ ਹੋ ਕੇ ਟੁੱਟਣ ਤੋਂ ਬੱਚਿਆ ਰਹਿ ਕੇ ਸਾਰੀ ਉਮਰ ਨਾਲ ਨਿਭ ਸਕੇਗਾ ? ਇਸ ਪ੍ਰਸ਼ਨ ਨਾਲ ਬ੍ਰਾਹਮਣ ਧੁਰ ਅੰਦਰੋਂ ਹਿਲ ਗਿਆ।

**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥**
**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥**
**ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ॥**
**ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥**
**ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ॥**
**ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ॥**
**ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ॥੧॥**

(*ਅੰਗ ੪੭੧*)

ਸੋ ਇਹ ਸ਼ੁਰੂਆਤ **ਸੀ ਤੇ ਬ੍ਰਾਹਮਣ**, ਪੁਜਾਰੀਆਂ ਦੀ ਪੋਲ ਖੋਲ੍ਹਣ ਦਾ **ਇਕ ਸੁਨੇਹਾ ਸੀ। ਇਸੇ ਤਰ੍ਹਾਂ** ਹਰਿਦੁਆਰ ਵਿਖੇ ਖੇਤਾਂ ਨੂੰ **ਪਾਣੀ ਦੇਣ ਦੀ ਘਟਨਾ**, ਮੱਕੇ ਵਾਲੀ ਸਾਖੀ ਆਦਿ ਅਨੇਕਾਂ ਅਜੇਹੇ **ਸੁਨੇਹੇ ਪੁਜਾਰੀ ਸ਼੍ਰੇਣੀ** ਨੂੰ ਦਿੱਤੇ। ਚਾਰ ਉਦਾਸੀਆਂ ਕੀਤੀਆਂ। **ਹਰ ਥਾਂ ਤਰਕ** ਤੇ ਦਲੀਲ ਨਾਲ ਬਿਪਰਵਾਦੀ ਰੀਤਾਂ **ਦੀ ਪੋਲ ਖੋਲੀ ਤੇ ਇਕ** ਅਕਾਲ ਪੁਰਖ ਦੀ ਸੋਚ ਅਪਨਾਉਣ ਦਾ **ਹੋਕਾ ਦਿੱਤਾ। ਇਸ ਤਰ੍ਹਾਂ** ਇਹ ਧਾਰਮਿਕ ਗੁਲਾਮੀ, ਗੁਲਾਮੀ **ਔਰਤ ਦੀ, ਸਮਾਜਿਕ** ਗੁਲਾਮੀ ਅਤੇ 33 ਕਰੋੜ ਦੇਵੀ-ਦੇਵਤਿਆਂ **ਅਤੇ ਪ੍ਰੋਹਿਤਾਂ**, ਪੰਡਤਾਂ ਦੀ ਗੁਲਾਮੀ ਦੀਆਂ ਜੰਜੀਰਾਂ ਨੂੰ ਤਾਰ-ਤਾਰ ਕਰਨ ਲਈ ਦੇਸ਼-ਵਿਦੇਸ਼ਾਂ ਵਿੱਚ **ਜਾਕੇ ਆਪਣੇ ਪਵਿੱਤਰ** ਬਚਨਾਂ ਰਾਹੀਂ ਲੋਕਾਂ ਨੂੰ ਹਲੂਣਾ ਦਿੱਤਾ। ਇਕ ਅਕਾਲ ਪੁਰਖ ਦੀ ਹੋਂਦ ਨੂੰ ਮੰਨਣ ਦਾ ਸੁਨੇਹਾ ਦਿੱਤਾ ਤੇ ਹਰ ਤਰ੍ਹਾਂ ਦੇ ਕਰਮ-ਕਾਂਡਾਂ, ਪਾਖੰਡ, ਵਹਿਮ-ਭਰਮ, ਮੜੀਆਂ-ਮਸਾਣਾਂ, ਸੂਤਕ-ਪਾਤਕ, ਸੁੱਚ-ਭਿੱਟ, ਜਾਤ-ਗੋਤ ਦਾ ਭਰਮ, ਥਿਤ ਵਾਰ ਅਤੇ ਮਹੂਰਤ, ਸੰਗਰਾਂਦ, ਮੱਸਿਆ, ਪੁੰਨਿਆ, ਤਿੱਥ ਤਿਉਹਾਰ, ਨਵਰਾਤਰੇ, ਸ਼ਰਾਧ, ਲੋਹੜੀ, ਹੋਲੀ, ਕਰਵਾ ਚੌਥ, ਰੱਖੜੀ, ਦਿਵਾਲੀ ਆਦਿ ਦਾ ਖੰਡਨ ਕੀਤਾ ਆਪਣੀ ਪਵਿੱਤਰ ਬਾਣੀ ਰਾਹੀਂ ਸਮਝਾਇਆ ਅਤੇ ਇਨ੍ਹਾਂ ਦੀਆਂ ਨੌ ਜੋਤਾਂ ਨੇ ਵੀ ਇਸੀ ਕੇਂਦਰ ਬਿੰਦੂ ਤੇ ਪਹਿਰਾ ਦਿੱਤਾ। ਦਸਵੀਂ ਜੋਤ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਦਾ ਰੁਤਬਾ ਦੇ ਕੇ ਹੁਕਮਨਾਮਾ ਜਾਰੀ ਕੀਤਾ:

**ਸਭ ਸਿਖਨ ਕੋ ਹੁਕਮ ਹੈ**
**ਗੁਰੂ ਮਾਨਿਓ ਗ੍ਰੰਥ॥**

ਭਾਵ ਦੁਨੀਆਂ ਦੇ ਇਸ ਮਹਾਨ ਤੇ ਪਵਿੱਤਰ ਗ੍ਰੰਥ ਵਿੱਚ ਮਨੁੱਖੀ ਜਿੰਦਗੀ ਦੇ ਹਰ ਪਹਿਲੂ ਦੀ ਗੱਲ ਕੀਤੀ ਗਈ ਹੈ ਤੇ ਕੇਵਲ ਤੇ ਕੇਵਲ ਇਕ ਅਕਾਲ ਪੁਰਖ ਨੂੰ ਸੁਪਰੀਮੋ ਦੇ ਤੌਰ ਤੇ ਪੇਸ਼ ਕੀਤਾ ਹੈ। ਬਾਹਰਲੇ ਦੇਸਾਂ ਦੇ ਵਿਦਵਾਨਾਂ ਨੇ ਵੀ ਇਸ ਦੇ ਸੋਹਲੇ ਗਾਏ ਹਨ ਇਸ ਵਿੱਚ ਦਰਜ ਬਾਣੀ ਨੂੰ ਸਮਝਿਆ

ਤੇ ਉਸ ਦੇ ਧਾਰਨੀ ਬਣ ਰਹੇ ਹਨ। **ਅਮਰੀਕਾ ਵਿੱਚ ਨਾਸਾ ਦੀ 7 ਮੰਜ਼ਲੀ ਲਾਇਬ੍ਰੇਰੀ ਵਿੱਚ 7ਵੀਂ ਮੰਜ਼ਿਲ ਤੇ ਸਿਰਫ ਤੇ ਸਿਰਫ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਹੈ ਤੇ ਬਾਹਰ ਲਿਖਿਆ ਹੋਇਆ ਹੈ "The Load of The World".**

ਪਰ ਅੱਜ ਬਹੁਤ ਹੀ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਬਾਬੇ ਨਾਨਕ ਨੇ ਸਾਨੂੰ ਜਿੰਨਾ ਬਿਪਰਵਾਦੀ ਰਹੁ-ਰੀਤਾਂ, ਥਿਤਾਂ ਵਾਰਾਂ ਆਦਿ ਤੋਂ ਵਰਜਿਆ ਸੀ ਅਸੀਂ ਉਨ੍ਹਾਂ ਨੂੰ ਜਾਣੇ -ਅਣਜਾਣੇ, ਗਾਹੇ-ਬਿਗਾਹੇ ਜਾਂ ਸਮਾਜਿਕ ਤੌਰ ਤੇ ਕਰਦੇ ਜਾ ਰਹੇ ਹਾਂ ਤੇ ਬਾਬੇ ਨਾਨਕ ਨਾਲੋਂ ਉਨ੍ਹਾਂ ਦੇ ਦਿੱਤੇ ਬਿਬੇਕ ਸੁਨੇਹੇ ਨਾਲੋਂ ਦੂਰ ਹੁੰਦੇ ਜਾ ਰਹੇ ਹਾਂ। ਅਸੀਂ ਅਪਣੇ ਗੁਰੂਆਂ ਦੇ ਪ੍ਰਕਾਸ਼ ਪੁਰਬ, ਮਹਾਨ ਵਿਦਵਾਨਾਂ, ਪੰਜ ਪਿਆਰਿਆਂ, 40 ਮੁਕਤਿਆਂ, ਸਿੰਘਾਂ ਸ਼ਹੀਦਾਂ ਆਦਿ ਦੇ ਦਿਨ ਮਨਾਉਣਾ ਭੁਲਦੇ ਜਾ ਰਹੇ ਹਾਂ ਪਰ ਇਹ ਬਿਪਰਨਾ ਵਾਲੇ ਤਿੱਥਾਂ-ਤਿਉਹਾਰਾਂ ਤੇ ਲੱਖਾਂ ਰੁਪਿਆ ਖਰਚਦੇ ਆ ਰਹੇ ਹਾਂ। ਭਲੇ ਮਾਣਸੋਂ ਗੁਰਦੁਆਰੇ ਜੇ 10 ਰੁਪਏ ਦਾ ਮੱਥਾਂ ਨਹੀਂ ਵੀ ਟੇਕਦੇ ਗੁਰੂ ਦਾ ਲੰਗਰ ਤਾਂ ਮੁਫਤ ਮਿਲਦਾ ਹੈ। ਦੂਜੇ ਪਾਸੇ ਬਿਪਰਾਂ ਦੇ ਤਿਉਹਾਰਾਂ ਰੱਖੜੀ, ਲੋਹੜੀ, ਹੋਲੀ, ਦੀਵਾਲੀ, ਕਰਵਾ ਚੌਥ, ਸ਼ਰਾਧਾਂ ਤੇ ਮਣਾ ਮੂੰਹੀ ਖਰਚ ਕਰਕੇ ਬਹੁਤ ਖੁਸ਼ ਹੁੰਦੇ ਹੋ। ਕਹਿਣ ਤੋਂ ਭਾਵ ਜੋ ਤੁਹਾਨੂੰ ਲੁਟ ਰਿਹਾ ਹੈ ਉਸ ਦੀ ਤੁਸੀਂ ਪ੍ਰਵਾਹ ਨਹੀਂ ਕਰਦੇ ਦੂਜੇ ਪਾਸੇ ਜਿਥੋਂ ਸਹੀ ਸੇਧ, ਧੁਰ ਕੀ ਬਾਣੀ ਦੇ ਪਵਿੱਤਰ ਸ਼ਬਦ ਕੰਨੀ ਪੈਂਦੇ ਹਨ ਉਸ ਨੂੰ ਜਾਣ ਬੁਝ ਕੇ ਛਡਦੇ ਜਾ ਰਹੇ ਹਾਂ। ਕਦੀ ਕਿਸੇ ਨੇ ਇਹ ਸੋਚਣ ਦੀ ਕੋਸ਼ਿਸ਼ ਨਹੀਂ ਕੀਤੀ ਕਿ ਯੁੱਗ ਪੁਰਸ਼, ਜਗਤ ਗੁਰੂ, ਗੁਰੂ ਨਾਨਕ ਦੇਵ ਜੀ ਨੂੰ ਮਨੁੱਖੀ ਕਦਰਾਂ ਕੀਮਤਾਂ ਆਦਿ, ਨੂੰ ਸਹੀ ਰਸਤੇ ਤੇ ਤੋਰਨ ਦੀ ਕੀ ਲੋੜ ਸੀ ਜੇ ਅਸੀਂ ਉਸ ਦੇ ਸਿਖਾਂ ਨੇ ਵਾਰ-ਵਾਰ ਆਪੇ ਨੂੰ ਲੁਟਾਉਣ ਬਾਰੇ ਸੋਚਣਾ ਹੀ ਨਹੀਂ ਸੀਂ। ਕਹਿਣ ਨੂੰ ਤਾਂ ਅਸੀਂ ਹਿੱਕ ਠੋਕ ਕੇ ਕਹਿੰਦੇ ਹਾਂ ਅਸੀਂ ਬਾਬੇ ਨਾਨਕ ਦੇ ਸਿੱਖ ਹਾਂ, ਗੁਰੂ ਗ੍ਰੰਥ ਜੀ ਸਾਡੇ ਜੁਗੋ-ਜੁੱਗ ਅਟੱਲ ਗੁਰੂ ਹਨ ਤੇ ਉਨ੍ਹਾਂ ਨੂੰ ਹੀ ਮੰਨਦੇ ਹਾਂ ਪਰ ਅਸਲ ਵਿੱਚ ਅਸੀਂ ਹਜ਼ਾਰਾਂ ਸਾਲਾਂ ਤੋਂ ਬਣਾਏ ਹੋਏ ਬ੍ਰਾਹਮਣ ਜਾਂ ਪੁਜਾਰੀ, ਪ੍ਰੋਹਿਤ ਦੇ ਮੱਕੜ ਜਾਲ ਵਿੱਚ ਹੀ ਫਸੇ ਹੋਏ ਹਾਂ। ਨਾ ਹੀ ਅਸੀਂ ਇਸ ਵਿਚੋਂ ਨਿਕਲਣਾ ਚਾਹੁੰਦੇ ਹਾਂ ਤੇ ਨਾ ਹੀ ਨਿਕਲ ਸਕਦੇ ਹਾਂ ਪ੍ਰਚਾਰਕ, ਵਿਦਵਾਨ ਭਾਵੇਂ ਲੱਖ ਕੋਸ਼ਿਸ਼ ਕਰ ਲੈਣ। ਅੱਜ ਸਾਡੇ ਗੁਰਦੁਆਰਿਆਂ ਵਿੱਚ ਬਿਪਰ ਆਣ ਵੜਿਆ ਹੈ ਤੇ ਅਸੀਂ ਬੁਧੂ ਬਣ ਕੇ ਸਭ ਕੁਝ ਸਹਿ ਰਹੇ ਹਾਂ। ਭਾਵੇਂ ਅੱਜ ਗਿਆਨੀ ਦਿੱਤ ਸਿੰਘ ਜੀ ਤੇ ਪ੍ਰੋ: ਗੁਰਮੁਖ ਸਿੰਘ ਵਰਗੇ ਵਿਦਵਾਨਾਂ ਦੀ ਘਾਟ ਹੈ ਪਰ ਫੇਰ ਵੀ ਅਨੇਕ ਵਿਦਵਾਨ ਬਾਬੇ ਨਾਨਕ ਦੀ ਫਿਸਾਲਫੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਮਰਪਿਤ ਹੋ ਕੇ ਪੁਸਤਕਾਂ, ਰਸਾਲਿਆਂ, ਪ੍ਰਿੰਟ ਮੀਡੀਆ, ਇਲੈਕਟ੍ਰੋਨਿਕ ਮੀਡੀਆ ਰਾਹੀਂ ਸਿੱਖ ਕੌਮ ਨੂੰ ਸੁਚੇਤ ਕਰਦੇ ਆ ਰਹੇ ਹਨ ਪਰ ਕੌਮ ਤਾਂ ਜਿਵੇਂ ਘੂਤ ਸੁੱਤੀ ਪਈ ਹੈ ਉਸ ਨੂੰ ਇਨ੍ਹਾਂ ਵਲੋਂ ਦੱਸਣ ਦੇ ਬਾਵਜੂਦ ਵੀ ਇਹ ਸਮਝ ਨਹੀਂ ਆ ਰਹੀ ਕਿ ਉਹ ਬਿਪਰਵਾਦੀ ਰਹੁ-ਰੀਤਾਂ ਦੇ ਰੇਲੇਵੇਂ ਨਾਲ ਦਿਨ ਪ੍ਰਤੀ ਦਿਨ ਬਾਬੇ ਨਾਨਕ ਦੀ ਸੋਚ ਤੋਂ ਕੋਹਾਂ ਦੂਰ ਹੁੰਦੇ ਜਾ ਰਹੇ ਹਨ। ਆਰ.ਐਸ.ਐਸ. ਨੇ ਸਿੱਖਾਂ ਲਈ ਵੀ ਆਰ.ਐਸ.ਐਸ. ਭਾਵ ਰਾਸ਼ਟਰੀ ਸਿੱਖ ਸੰਗਤ ਦੇ ਰੂਪ ਵਿੱਚ, ਸਿੱਖ ਕੌਮ ਵਿੱਚ ਘੁਸਪੈਠ ਕਰ ਲਈ ਹੈ ਤੇ ਹੌਲੀ ਹੌਲੀ ਸਾਰੀਆਂ ਬਿਪਰਾਂ ਦੀਆਂ ਰਹੁ ਰੀਤਾਂ ਸਾਡੇ ਗੁਰਦੁਆਰਿਆਂ ਵਿੱਚ ਭਾਰੂ ਕਰਨ ਦੇ ਲਈ ਸਮੇਂ ਦੀ ਤਾਕ ਵਿੱਚ ਹਨ। ਵੈਸੇ ਵੀ ਸਿੱਖ ਰਹਿਤ 'ਤੇ ਸਾਡੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੀ ਪਹਿਰਾ ਨਹੀਂ ਦੇ ਰਹੀ। ਵਿਚਾਰਾ ਸਿੱਖ ਆਪ ਕੀ ਕਰ ਸਕਦਾ ਹੈ ? ਸ੍ਰੀ ਅਕਾਲ ਤਖਤ ਮੀਰੀ-ਪੀਰੀ ਦਾ ਤਖਤ ਹੈ, ਜੋ ਸਿੱਖੀ ਦੀ ਸੁਪਰੀਮ ਕੋਰਟ ਹੈ, ਇਸ ਦੇ ਮੁੱਖ ਜੱਜ ਜਥੇਦਾਰ ਸਮੇਤ ਬਾਕੀਆਂ ਨੇ ਇਸ ਪਵਿੱਤਰ ਤਖਤ ਦੀ ਉਹ ਮਿੱਟੀ ਪਲੀਤ ਕਰ ਦਿੱਤੀ ਹੈ ਕਿ ਕੁਝ ਕਿਹਾ ਨਹੀਂ ਜਾ ਸਕਦਾ। ਬਾਗੀ ਹੋਕੇ , ਜਾਂ ਬੇ-ਆਬਰੂ ਕਰਕੇ ਕਢੇ ਗਏ ਜਥੇਦਾਰ ਜਦੋਂ ਇਹ ਦਸਦੇ ਹਨ ਕਿ ਅਕਾਲ ਤਖਤ ਤੇ ਜਾਰੀ ਕਰਨ ਵਾਲੇ ਹੁਕਮ ਤਾਂ ਨਾਗਪੁਰ ਤੋਂ ਆਉਂਦੇ ਹਨ ਜਾਂ ਮੁੱਖ-ਮੰਤਰੀ ਦੇ ਘਰੋਂ ਆਉਂਦੇ ਹਨ ਤਾਂ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ ਕਿ ਗੁਰੂਆਂ ਨੇ ਸਾਨੂੰ ਇਹ ਸੰਦੇਸ਼ ਦਿੱਤਾ ਸੀ ? ਬਹੁਤ ਸ਼ਰਮਨਾਕ

ਹੈ। ਕੁਲਬੀਰ ਸਿੰਘ ਕੌੜਾ ਨੇ "ਤੇ ਸਿੱਖ ਵੀ ਨਿਗਲਿਆ ਗਿਆ" ਨਾਮੀ ਪੁਸਤਕ *(ਜੋ ਪਹਿਲੀ ਵਾਰ 2002 ਵਿੱਚ ਛਪੀ ਸੀ ਤੇ ਬਾਰਵੀਂ ਵਾਰ 2016 ਵਿੱਚ ਛਪੀ)* ਨੇ ਆਪਣੇ ਦੋ ਸ਼ਬਦ ਵਿੱਚ, ਇਸ ਤਰ੍ਹਾਂ ਲਿਖਿਆ ਹੈ:

ਇਨ੍ਹਾਂ ਲੋਕਾਂ ਵਿੱਚ ਉੱਚ-ਕੋਟੀ ਦੇ ਵਿਦਵਾਨ ਮੰਨੇ ਜਾਣ ਵਾਲੇ ਸੱਜਣ, ਡਾਕਟਰ, ਸਰਕਾਰੀ ਉੱਚ-ਅਹੁਦਿਆਂ 'ਤੇ ਬੈਠੇ ਅਫਸਰ, ਇੰਜੀਨੀਅਰ, ਰਾਜਨੀਤਕ ਪਾਰਟੀਆਂ ਦੇ ਲੀਡਰ, ਨਾਮੀ ਵਕੀਲ ਤੇ ਹੇਠਲੀਆਂ ਅਦਾਲਤ ਦੇ ਸਭ ਜੱਜਾਂ ਤੋਂ ਲੈ ਕੇ ਹਾਈਕੋਰਟ ਤੇ ਸੁਪਰੀਮਕੋਰਟ ਦੇ ਰਿਟਾਇਰਡ ਜੱਜ ਸਾਹਿਬਾਨ, ਗੁਰਦੁਆਰਿਆਂ ਦੇ ਪ੍ਰਧਾਨ, ਵਿਦੇਸ਼ਾਂ ਵਿੱਚ ਰਹਿਣ ਵਾਲੇ ਸਿੱਖ ਅਤੇ ਹੋਰ ਮਹੱਤਵਪੂਰਨ ਨਾਮੀਂ ਲਿਖਾਰੀ, ਯੂਨੀਵਰਸਿਟੀਆਂ ਦੇ ਪ੍ਰੋਫੈਸਰ ਸਾਹਿਬਾਨ, ਪੰਜਾਬੀ ਅਖਬਾਰਾਂ ਨਾਲ ਸਬੰਧਤ ਗੁਰਸਿੱਖ ਪੱਤਰਕਾਰ, ਦੁਕਾਨਦਾਰ, ਖੇਤੀ ਕਰਨ ਵਾਲੇ ਗੁਰਸਿੱਖ ਕਿਸਾਨ, ਸਿਰਕੱਢ ਡੇਰਿਆਂ ਦੇ ਸਾਧ ਸੰਤ, ਰਾਗੀ, ਢਾਡੀ, ਕੀਰਤਨ ਕਰਨ ਵਾਲੇ ਸੱਜਣ ਤੇ ਏਥੋਂ ਤੱਕ ਕਿ ਸਾਧਾਰਨ ਸਿੱਖ ਜਿਨ੍ਹਾਂ ਵਿੱਚ ਰਿਕਸ਼ਾ ਵਾਹੁਣ ਵਾਲੇ ਤੱਕ ਵੀ ਸ਼ਾਮਲ ਸਨ, ਨੂੰ ਪੁੱਛਿਆ, ***"ਤੁਹਾਡੇ ਖਿਆਲ ਵਿੱਚ ਹਿੰਦੂ ਬਹੁਗਿਣਤੀ ਵੱਲੋਂ ਸਿੱਖ ਨਿਗਲਿਆ ਗਿਆ ਹੈ ਕਿ ਨਹੀਂ?***

53 **ਫੀਸਦੀ** ਰਲੇਮਿਲੇ ਸਿੱਖਾਂ ਨੇ ਬਿਨਾਂ ਕਿਸੇ ਕਿੰਤੂ-ਪ੍ਰੰਤੂ ਲਾਉਣ ਦੇ ਸਿੱਧੇ ਤੇ ਠੇਠ ਪੰਜਾਬੀ ਸ਼ਬਦਾਂ ਵਿੱਚ ਕਿਹਾ ਕਿ ਸਿੱਖ ਨਿਗਲਿਆ ਜਾ ਚੁੱਕਾ ਹੈ। ਕਈਆਂ ਨੇ ਤਾਂ ਇਹ ਵੀ ਕਿਹਾ ਕਿ ਨਿਗਲਿਆ ਤਾਂ ਉਸ ਦਿਨ ਹੀ ਗਿਆ ਸੀ, ਜਿਸ ਦਿਨ ਇਨ੍ਹਾਂ ਨੇ ਪਾਕਿਸਤਾਨ ਵਿਚੋਂ ਨਿਕਲ ਕੇ ਹਿੰਦੁਸਤਾਨ ਦੀ ਧਰਤੀ 'ਤੇ ਪੈਰ ਰਖਿਆ ਸੀ। **21 ਫੀਸਦੀ** ਸਿੱਖਾਂ ਨੇ ਕਿਹਾ, "ਕੌਣ ਨਿਗਲ ਸਕਦਾ ਹੈ ਸਿੱਖ ਨੂੰ, ਤੁਸਾਂ ਇਹ ਸੋਚ ਹੀ ਕਿੱਦਾਂ ਲਿਆ?" ਕਿਸੇ ਨੇ ਕਿਹਾ, "ਸਾਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਬਣਾਇਆ ਹੈ, ਅਸੀਂ ਕੋਈ ਆਪਣੇ ਆਪ ਨਹੀਂ ਬਣ ਗਏ, ਪਈ ਸਾਨੂੰ ਕੋਈ ਜਣਾਖਣਾ ਨਿਗਲ ਜਾਏਗਾ, ਸਾਡਾ ਬਾਜਾਂ ਵਾਲਾ ਗੁਰੂ ਸਾਨੂੰ ਨਿਗਲੇ ਜਾਣ ਦਊਗਾ ਭਲਾ ?

ਇਕ ਸਿੱਖ ਨੇ ਕਿਹਾ, "ਹੱਦ ਹੋ ਗਈ ਸਵਾਲ ਪੁਛਣ ਵਾਲੀ, ਸਿੱਖ ਹਿੰਦੂ ਤੋਂ ਬਣਿਆ ਸੀ ਜੇ ਹਿੰਦੂਆਂ ਵਿੱਚ ਹੀ ਰਲ ਜਾਵੇ ਤਾਂ ਕਿਧਰ ਦਾ ਲੋਹੜਾ ਆ ਚਲਿਆ ਹੈ? ਹਾਂ, ਜੇ ਮੁਸਲਮਾਨਾਂ ਵਿੱਚ ਜਾ ਰਲਦਾ ਫਿਰ ਬੁਰੀ ਗੱਲ ਸੀ।" ਇਸ ਤਰ੍ਹਾਂ 21 ਫੀਸਦੀ ਵਿਚੋਂ ਕਈ ਲੋਕਾਂ ਨੇ ਹਿੰਦੂਆਂ ਵਿੱਚ ਰਲਣ ਨੂੰ ਬੁਰਾ ਨਹੀਂ ਮੰਨਿਆ ਤੇ ਸਿੱਧੇ ਤੌਰ ਤੇ ਇਹ ਵੀ ਕਿਹਾ ਕਿ "ਹਿੰਦੂ-ਹੁੰਦੂ ਕੁਝ ਨਹੀਂ ਹੁੰਦਾ, ਸਿੱਖ ਪਹਿਲੇ ਦਿਨੋਂ ਹੀ ਹਿੰਦੂ ਹਨ। ਦੋ ਨਾਂ ਰੱਖੇ ਜਾਣ ਨਾਲ ਇਕ ਕੌਮ ਦੋ ਨਹੀਂ ਬਣ ਜਾਂਦੀ।"

26 ਫੀਸਦੀ ਲੋਕਾਂ ਨੇ ਕੋਈ ਚੱਜ ਦਾ ਜੁਆਬ ਨਹੀਂ ਦਿੱਤਾ। ਕਈ ਤਾਂ ਜੁਆਬ ਦੇਣਾ ਹੀ ਨਹੀਂ ਸਨ ਚਾਹੁੰਦੇ। ਕਈ ਕਹਿੰਦੇ ਸਨ ਜਦੋਂ ਸਾਨੂੰ ਗੱਲ ਦਾ ਹੀ ਨਹੀਂ ਪਤਾ ਤਾਂ ਜੁਆਬ ਕਾਹਦਾ ਦੇਈਏ? ਕਈਆਂ ਨੂੰ ਅਜਗਰ ਦਾ ਹੀ ਪਤਾ ਨਹੀਂ ਸੀ ਤੇ ਉਹ ਪੁੱਛਦੇ ਸਨ ਅਜਗਰ ਕੀਹਨੂੰ ਆਂਹਦੇ ਹਨ।

ਬ੍ਰਾਹਮਣ ਤੋਂ ਮੇਰਾ ਭਾਵ ਉਸ ਬੁੱਧੀਜੀਵੀ (Inteligencia) ਤੋਂ ਹੈ, ਜਿਹੜਾ ਮਨੂੰਵਾਦੀ ਸਿਧਾਂਤ ਦਾ ਪ੍ਰਚਾਰਕ ਹੈ। ਆਮ ਸਧਾਰਣ ਬ੍ਰਾਹਮਣ ਸੱਜਣ ਮੇਰੇ ਲਈ ਪੂਰਾ ਪੂਰਾ ਸਤਿਕਾਰਯੋਗ ਹਨ।

15 ਸਾਲ ਪਹਿਲਾਂ ਦੇ ਹਾਲਤਾਂ ਵਿੱਚ ਤਾਂ ਢੇਰ ਅੰਤਰ ਆ ਗਿਆ ਹੈ ਉਸ ਨੇ ਉਦੋਂ ਹੀ ਸਿੱਧ ਕਰ ਦਿੱਤਾ ਸੀ ਕਿ ਸਿੱਖ ਨਿਗਲਿਆ ਗਿਆ ਹੈ ਪਰ ਅੱਜ ਤਾਂ ਸਿੱਖ ਬਿਲਕੁਲ ਹੀ ਨਿਗਲ ਗਿਆ ਹੈ ਤੇ ਸਿੱਖ ਦੀ ਦਿੱਖ ਹੀ ਬਾਕੀ ਰਹਿ ਗਈ ਹੈ। ਜੇ ਅਜੇਹੇ ਹਾਲਾਤ ਹੀ ਰਹੇ ਤਾਂ ਉਹ ਸਮਾਂ ਦੂਰ ਨਹੀਂ ਜਦੋਂ ਇਹ ਦਿੱਖ ਵੀ ਅਲੋਪ ਹੋ ਜਾਵੇਗੀ। ਸੋ ਸਿੱਖ ਕੌਮ ਦੇ ਹਰ ਵਰਗ ਨੂੰ ਜਾਗਣ ਦੀ ਅਤਿ ਲੋੜ ਹੈ ਅਤੇ ਗਾਹੇਂ ਵਗਾਹੇ, ਅੰਦਰ ਖਾਤੇ ਹੋ ਰਹੇ ਹਮਲਿਆਂ ਤੋਂ ਸੁਚੇਤ ਰਹਿਣ ਦੀ ਜ਼ਰੂਰਤ ਹੈ। ਕਿਤੇ ਅਜੇਹਾ ਨਾ ਹੋਵੇ ਕਿ ਬਿਪਰਾਂ ਦੇ ਕਰਮਕਾਂਡਾਂ ਰਾਹੀਂ ਹੀ, ਬਾਬੇ ਨਾਨਕ ਤੋਂ ਦੂਰ ਹੁੰਦੇ-ਹੁੰਦੇ ਬਹੁਤ ਦੂਰ ਨਾ ਹੋ ਜਾਈਏ।

----0----

ਲੜੀਵਾਰ
ਕਿਸ਼ਤ 8

# ਗਿ: ਦਿੱਤ ਸਿੰਘ ਰਚਨਾਵਲੀ

## ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ

ਕ੍ਰਿਤ: ਗਿਆਨੀ ਦਿੱਤ ਸਿੰਘ ਜੀ

ਸੰਪਾਦਕ: ਡਾ. ਇੰਦਰਜੀਤ ਸਿੰਘ ਗੋਗੋਆਣੀ

### ਤਰਪਣ ਕਰਨ ਦੀ ਵਿਧੀ

**ਦੋਹਰਾ**-ਅੱਗੇ ਸੁਨੋ ਪਿਆਰਿਓ ਜੋ ਤਰਪਣ ਦਾ ਹਾਲ।
ਸਾਧੂ ਜੀ ਹੈ ਦੱਸਦਾ ਕਿਸ ਯੁਕਤੀ ਦੇ ਨਾਲ ॥੧॥
ਮਾਤ ਪਿਤਾ ਦਾਦਾ ਸਹਿਤ ਅਰ ਸਨਬੰਧੀ ਜੇਤ।
ਮਰ ਗਏ ਜੋ ਪ੍ਰਵਾਰ ਮੈਂ ਤਰਪਣ ਤਿਨਕੋ ਦੇਤ॥੨॥
ਜਿਸ ਦੀ ਨਿੰਦਾ ਕਰਨ ਨੂੰ ਯਤਨ ਕਰੇ ਬਹੁ ਭਾਂਤ॥
ਸੋਈ ਖੁਦ ਸੀ ਮੰਨਦਾ ਸੋਚੋ ਮਨ ਏਕਾਂਤ॥੩॥

**ਭਾਵ**-ਜਿਨ੍ਹਾਂ ਲੋਗਾਂ ਨੇ ਸਾਧੂ ਦਿਆਨੰਦ ਜੀ ਦੇ ਵਖਯਾਨ ਸੁਨੇ ਸਨ ਉਹ ਇਸ ਬਾਤ ਨੂੰ ਅੱਛੀ ਤਰ੍ਹਾਂ ਜਾਨਦੇ ਹਨ ਅਰ ਆਰਯਾ ਸਾਮਯੀ ਲੋਗ ਭੀ ਇਸੇ ਬਾਤ ਪਰ ਬ੍ਰਹਮਨਾਂ ਦਾ ਨਾਮ ਪੋਪ-ਪੋਪ ਕਰਕੇ ਠੱਠੇ ਕਰਦੇ ਹਨ ਕੇ ਇਹ ਮਰੇ ਹੋਏ ਨੂੰ ਅੱਗੇ ਵਸਤੂ ਪਹੁੰਚਨਾ ਦੱਸਦੇ ਹਨ, ਜਿਸ ਪਰ ਉਹ ਹਾਸੀ ਕਰਦੇ ਹਨ ਕੇ ਉਸਦੇ ਪਹੁੰਚਾਉਨੇ ਵਾਸਤੇ ਪੋਪ ਜੀ ਦਾ ਪੇਟ (Letter Box) ਅਰਥਾਤ ਚਿੱਠੀਆਂ ਦਾ ਸੰਦੂਕ ਹੋਵੇਗਾ, ਇਸ ਤਰ੍ਹਾਂ ਹਾਸੀ ਕਰਕੇ ਇਹ ਸਾਬਤ ਕਰਦੇ ਹਨ ਕੇ ਮਰੇ ਪਿਤ੍ਰ ਪਿਤਾਮਾ ਨੂੰ ਕੁਝ ਭੀ ਨਹੀਂ ਪਹੁੰਚਦਾ, ਪ੍ਰੰਤੂ ਵੱਡੀ ਹੈਰਾਨਗੀ ਦੀ ਬਾਤ ਇਹ ਹੈ ਕਿ ਇਨ੍ਹਾਂ ਦੇ ਗੁਰੂ ਜੀ ਮਹਾਰਾਜ ਆਪ ਇਸ ਬਾਤ ਨੂੰ ਮੰਨਦੇ ਹਨ ਅਰ ਇਸ ਨੂੰ ਮਨੂ ਸਿੰਮ੍ਰਿਤੀ ਦਾ ਪ੍ਰਮਾਨ ਦੇ ਕੇ ਸਾਬਤ ਕਰਦੇ ਹਨ, ਜੈਸਾ ਕੇ ਅੱਗੇ ਪ੍ਰਗਟ ਕੀਤਾ ਜਾਂਦਾ ਹੈ, ਯਥਾ:-

ਓਁ ਯਾਮਾਦਿ ਭਯੋ ਨਮ: ਯਮਾਦਿਸ ਤਰਪਯਾਮਿ 3
ਓਁ ਪਿਤ੍ਰੇ ਸ੍ਵਧਾ ਨਮ: ਪਿਤਰੰ ਤਰਪਯਾਮਿ 3
ਓਁ ਪਿਤਾ ਮਹਾਯ ਸ੍ਵਧਾ ਨਮ: ਮਾਤਰੰ ਤਰਪਯਾਮਿ 3
ਓਁ ਮਾਤ੍ਰੇ ਸ੍ਵਧਾ ਨਮ: ਮਾਤਰੰ ਤਰਪਯਾਮਿ 3
ਓਁ ਪਿਤਾ ਮਹਯੈ ਸ੍ਵਧਾ ਨਮ: ਪਿਤਾ ਮਹੀਸ ਤਰ ਪਯਾਮਿ 3
ਓਁ ਪ੍ਰਾਪਿਤਾ ਮਹਯੈ ਸ੍ਵਧਾ ਨਮ: ਪ੍ਰਮ ਪਿਤਾ ਮਹੀ ਸਤਰ ਪਯਾਮਿ 3
ਓਁ ਅਸਮਤ ਪਤਨਯੈ ਸ੍ਵਧਾਨਮ: ਅਸਮਤ ਪਤਨੀ ਸਤ੍ਰ ਪਯਾਮਿ 3
ਓਁ ਸੰਬੰਧੀ ਭਯੋ ਮ੍ਰਤੇਭਯ: ਸ੍ਵਧਾ ਨ ਮ: ਸੰਬੰਧੀਨ ਮ੍ਰਤਾਂਸ) (ਤ੍ਰਪਯਾਮਿ ੩)
ਓਁ ਸਗੋਤ੍ਰੇ ਭਯੋ ਮ੍ਰਤੇ ਭਯਾ ਸ੍ਵਧਾ ਨਮ: ਸਗੋਤ੍ਰਾਨ ਮ੍ਰਤਾਂਸ) (ਤਰਪਯਾਮਿ ੩)

**ਇਤੀ ਤਰਪਣ ਵਿਧੀ:॥**

ਦੋਹਰਾ-ਦੇਖੋ ਮੰਨਯਾਂ ਸਾਧਨੇ ਮੁਰਦਿਆਂ ਨੂੰ ਜਲ ਦੇਨ।
ਪਿਤਾ ਪਿਤਾਮਾਂ ਮਰ ਗਏ ਪੁੱਤਾਂ ਤੇ ਜਲ ਲੇਨ॥੪॥
ਜੈਸਾ ਉੱਪਰ ਦੱਸਿਆ ਮੰਤ੍ਰ ਦੇਕੇ ਐਨ।
ਫਿਰ ਤਰਪਨ ਤੇ ਚਾਟੜੇ ਕਿਉ ਹੋਏ ਬੇਚੈਨ॥੫॥
ਜਦ ਗੁਰ ਇਨਕਾ ਆਖਦਾ ਮੁਰਦੇ ਜਲ ਨੂੰ ਪੀਨ॥
ਤਦ ਮੇਲੇ ਕਿਉਂ ਹੋਵਦੇ ਹੈਰਤ ਦੇ ਵਿੱਚ ਲੀਨ॥੬॥
ਯ ਝੂਠਾ ਗੁਰ ਨੂੰ ਕਰਨ ਯਾ ਹੋਵਨ ਇਹ ਆਪ।
ਕਿਉਂ ਤਰਪਨ ਇਹ ਆਖਦੇ ਲੇਂਦਾ ਮਰਾ ਨ ਬਾਪ॥੭॥
ਲੈਕਚਰ ਦੇਨ ਸਮਾਜ ਵਿੱਚ ਮੁਰਦੇ ਮਿਲੇ ਨ ਕੁਝ।
ਇਹ ਸਭ ਪੋਪਾਂ ਦੀ ਅਹੇ ਕਾਰਾਗਰੀ ਸੁ ਬੁੱਝ॥੮॥
ਤਾਂਤੇ ਕਰੀਏ ਪਿਤਾ ਦੀ ਸੇਵਾ ਜਦ ਤਕ ਪ੍ਰਾਨ॥
ਮਰਿਆਂ ਪਿੱਛੋਂ ਭੇਜਦੇ ਸੋ ਹਨ ਮਹਾਂ ਅਜਾਨ॥੯॥
ਜੇ ਇਹ ਸੱਚੀ ਗੱਲ ਹੈ ਕਹਨ ਸਮਾਜੀ ਲੋਗ।
ਦਿਆਨੰਦ ਭੀ ਪੋਪ ਹੋ ਲੱਗਾ ਇਨ ਕੋ ਰੋਗ॥੧੦॥
ਜਿਸਤੇ ਉਸਨੇ ਦੱਸਿਆ ਮਰੇ ਪਿਤਰ ਦੇ ਹੇਤ।
ਤਰਪਣ ਕਰਨਾ ਚਾਹੀਏ ਉਹ ਉਸਨੂੰ ਹੈ ਲੇਤ॥੧੨॥
ਦਿਆਨੰਦ ਦੇ ਪਿਆਰਿਓ ਉੱਠੋ ਵੱਡੀ ਸਵੇਰ।
ਤਰਪਣ ਪਿਤਰਾਂ ਦਾ ਕਰੋ ਹੋ ਨਾ ਜਾਵੇ ਦੇਰ॥੧੩॥

"ਪਿਤਾ ਆਦਿਕੋਂ ਮੈਂ ਜੋ ਕੋਈ ਜੀਤਾ ਹੋਯ ਉਸਕਾ ਤਰਪਣ ਨਾ ਕਰੈ।
ਔਰ ਜਿਤਨੇ ਮਰ ਗਏ ਹੋਂਯ ਉਨਕਾ ਤੋ ਅਵਸ਼ਯ ਕਰੈ"

**ਭਾਵ:** ਪਾਠਕ ਦੇਖ ਸਕਦੇ ਹਨ ਕੇ ਇਨ੍ਹਾਂ ਦੇ ਗੁਰੂ ਜੀ ਤਾਂ ਆਖਦੇ ਹਨ ਕੇ ਮਰੇ ਹੋਏ ਪਿਤਾ ਪਿਤਾਮਾਂ ਅਤੇ ਸਬੰਧੀਆਂ ਲਈ ਤਰਪਣ ਕਰਨਾ ਚਾਹੀਏ ਪ੍ਰੰਤੂ ਚੇਲੇ ਇਸ ਪਰ ਹਾਸੀ ਉਡਾਉਂਦੇ ਹਨ, ਜਿਸ ਤੇ ਹੁਨ ਸਮਝ ਵਿੱਚ ਨਹੀਂ ਆਉਂਦਾ ਕੇ ਇਨ੍ਹਾਂ ਗੁਰੂ ਚੇਲਿਆਂ ਵਿੱਚ ਸਿਆਨਾ ਕੌਨ ਹੈ ਅਰ ਵੇਦ ਦਾ ਗਯਾਤਾ ਕੌਣ ਹੈ, ਮੇਰੇ ਖਯਾਲ ਵਿੱਚ ਤਾਂ ਇਨ੍ਹਾਂ ਦਾ ਹਾਲ "ਅੰਮਾਂ ਨਾਲੋਂ ਧੀਯ ਸਿਆਣੀ। ਰਿੱਧੇ ਪੱਕੇ ਪਾਵੇ ਪਾਣੀ" ਪੰਜਾਬੀ ਦੀ ਇਸ ਅਖਾਵਤ ਦੇ ਤੁਲ ਹੈ, ਕਿਉਂਕਿ ਇਨ੍ਹਾਂ ਦਾ ਗੁਰੂ ਤਾਂ ਆਖਦਾ ਹੈ ਜੋ ਇਸ ਤਰ੍ਹਾਂ ਆਖਕੇ ਤਰਪਣ ਕਰੇ ਕਿ ਮੈਂ ਪਿਤਾ ਪਿਤਾਮਾ ਅਤੇ ਮਾਤਾ ਦਾ ਧਯਾਨ ਕਰਕੇ ਤਰਪਣ ਕਰਦਾ ਹਾਂ, ਅਰ ਇਸੇ ਤਰ੍ਹਾਂ ਮਰੇ ਹੋਏ ਸਬੰਧੀਆਂ ਦਾ ਧਯਾਨ ਕਰਕੇ ਤਰਪਣ ਕਰਦਾ ਹਾਂ, ਫਿਰ ਤਰਪਣ ਜੀਉਂਦੇ ਦਾ ਹੋਣਾ ਨਹੀਂ ਚਾਹੀਦਾ ਕਿੰਤੂ ਮਰਿਆ ਹੋਇਆ ਦਾ ਕਰਨਾ ਚਾਹੀਏ ਅਤੇ ਹਰ ਗੋਤ੍ਰ ਦੇ ਮੁਰਦਾ ਸਬੰਧੀਆਂ ਲਈ ਭੀ ਮੈਂ ਤਰਪਣ ਕਰਦਾ ਹਾਂ ਅਰ ਨਾਲ ਹੀ ਇਹ ਉਪਦੇਸ਼ ਭੀ ਕ੍ਰਰ ਦਿੱਤਾ ਹੈ ਕੇ ਤਰਪਣ ਮਰੇ ਹੋਏ ਦਾ ਕਰਨਾ ਚਾਹੀਦਾ ਹੈ ਕਿੰਤੂ ਜੀਉਂਦੇ ਦਾ ਨਹੀਂ, ਅਰ ਸਾਬਤ ਕਰਦੇ ਹਨ ਕਿ ਤਰਪਨ ਕੀਤਾ ਹੋਇਆ ਦੇਵਤਿਆਂ, ਰਿਖੀਆਂ ਅਤੇ ਮ੍ਰਿਤਕ ਪਿਤਾ ਪਿਤਾਮਾਂ ਨੂੰ ਪਹੁੰਚਦਾ ਹੈ, ਜਿਸ ਨੂੰ ਉਹ ਮਨੂ ਸਿੰਮ੍ਰਤੀ ਨਾਲ ਸਾਬਤ ਕਰਦੇ ਹਨ। ਯਥਾ:-
"ਉਧਤੇ ਦੱਖਿਣੇ ਪਾਣਾ ਪਵੀ ਤਯੁਚਤੇ ਦ੍ਵਿਜਾ।
ਸਵਯੇ ਪ੍ਰਾਚੀਨ ਆਵੀਤਿਰ ਨਵੀਤਿ: ਕੰਠ ਸੱਜਨੇ॥"

ਇਹ ਸਿੰਮ੍ਰਿਤ ਲਿਖਕੇ ਇਸ ਦਾ ਅਰਥ ਇਸ ਪ੍ਰਕਾਰ ਲਿਖਦੇ ਹਨ ਜੇ ਯਹ ਮਨੂ ਸਿੰਮ੍ਰਿਤੀ ਕਾ ਸਲੋਕ ਹੈ ਇਸਕਾ ਯਹ ਅਰਥ ਹੈ ਕੇ ਜੈਸੇ ਬਾਂਮ ਸਕੰਧ ਕੇ ਊਪਰ ਯੱਗਯੋਪਵੀਤ ਸਦਾ ਰਹਤਾ ਹੀ ਹੈ ਪ੍ਰੰਤੂ ਉਸ ਯਗਯੋਪਵੀਤ ਕੋ ਦਹਨੇ ਹਾਥਕੇ ਅੰਗੂਠਾ ਮੇਂ ਲਗਾ ਲੇ, ਇਸ ਕ੍ਰਿਆ ਕੇ ਕਰਨੇ ਸੇ ਦ੍ਵਿਜੋਂ ਕਾ ਨਾਮ ਉਪਵੀਤੀ ਹੋਤਾ ਹੈ ਸੋ ਸਭ ਦੇਵ ਕਰਮੋ ਕੋ ਉਪਵੀਤੀ ਹੋ ਕੇ ਕਰੈ, ਪੂਰਬੋ ਭਿ ਮੁਖ ਹੋਕੇ ਦੇਵ ਤਰਪਣ ਕਰੈ, ਔਰ ਦੇਵ ਤੀਰਥ ਸੇ ਕੰਠਮੇਂ ਜਬ ਯੱਗਯੋਪਵੀਤ ਰੱਖੇ ਔਰ ਦੋਨੋ ਹਾਥ ਕੇ ਅੰਗੂਠਾ ਮੇਂ ਯੱਗਯੋਪਵੀਤ ਕੋ ਲਗਾਨੇ ਸੇ ਦ੍ਵਿਜੋਂ ਕੀ ਨਿਵੀਤਿ ਸੰਗਯਾ ਹੋਤੀ ਹੈ।

ਬ੍ਰਹਮ ਤੀਰਥ ਸੇ ਉੱਤਰਾਭਿ ਮੁਖ ਹੋਕੇ ਰਿਣੀ ਤਰਪਣ ਕਰਣਾ ਚਾਹਿਯੇ ਔਰ ਦੱਖਣ ਸਕੰਧ ਮੇਂ ਯੱਗਯੋ ਪਵੀਤ ਲਗਾਨ ਸੇ ਦ੍ਵਿਜੋਂ ਕਾ ਨਾਮ ਪ੍ਰਾਚੀਨਾ ਵੀਤੀ ਹੋਤਾ ਹੈ, ਦੱਖਯਣਾਭਿ ਮੁਖ ਪ੍ਰਾਚੀਨਾ ਵੀਤਿ ਔਰ ਪਿਤ੍ਰ ਤੀਰਥ ਸੇ ਪਿਤ੍ਰ ਕਰਮ ਤਰਪਣ ਔਰ ਸਰਾਧ ਕਰਣਾ ਚਾਹੀਏ॥

ਦੇਵ ਤਰਪਣ ਮੇਂ ਏਕ ਬਾਰ ਮੰਤ੍ਰ ਪੜਕੇ ਏਕ ਅੰਜਲੀ ਦੇਵੇ। ਰਿਖੀ ਤਰਪਣ ਮੈਂ ਦੋ ਬਾਰ ਤਰਪਣ ਪੜਕੇ ਦੋ ਅੰਜਲੀ ਦੇਵੇ, ਦੂਸਰੀ ਬਾਰ ਮੰਤ੍ਰ ਪੜਕੇ ਦੂਸਰੀ ਅੰਜਲੀ ਦੇਵੇ, ਔਰ ਪਿਤਰ ਤੀਰਥ ਮੈਂ ਏਕ ਬਾਰ ਮੰਤ੍ਰ ਪੜਕੇ ਏਕ ਅੰਜਲੀ ਦੇਵੈ, ਦੂਸਰੀ ਬਾਰ ਮੰਤ੍ਰ ਪੜਕੇ ਦੂਸਰੀ ਅੰਜਲੀ ਦੇਵੇ, ਔਰ ਤੀਸਰੀ ਬਾਰ ਮੰਤ੍ਰ ਪੜਕੇ ਤੀਸਰੀ ਅੰਜਲੀ ਦੇਵੈ" ਆਦਿ॥

**ਦੋਹਰਾ**-ਏਥੇ ਦੱਸੋ ਕਿਆ ਰਿਹਾ ਤਰਪਣ ਵਿੱਚ ਲਕੋਇ।
ਮਨੂ ਵਾਕ ਜਦ ਸਾਧ ਨੇ ਅੱਗੇ ਦਿੱਤਾ ਢੋਇ॥੧੪॥
ਕਿਉ ਇਨਕਾਰੀ ਏਸਤੇ ਹੋਨ ਓਸਦੇ ਦਾਸ।
ਸਤਿਆਰਥ ਪ੍ਰਕਾਸ਼ ਜਦ ਲਿਖਦਾ ਨਾਲ ਹੁਲਾਸ॥੧੫॥
ਜੁਦੇ ਜੁਦੇ ਤਰਪਣ ਕਹੇ ਦੇਵ ਪਿਤ੍ਰ ਰਿਖ ਹੇਤ੍ਰ।
ਮੰਤ੍ਰ ਪੜਨੇ ਦਾ ਕਿਹਾ ਵਿੱਚ ਉਨ੍ਹਾਂ ਦੇ ਭੇਤ॥੧੬॥

**ਭਾਵ**-ਭਾਵੇਂ ਦਿਆਨੰਦੀ ਲੋਗ ਅਪਨੇ ਗੁਰੂ ਦੀ ਇਸ ਆਗਯਾ ਨੂੰ ਜੋ ਉਨ੍ਹਾਂ ਨੇ ਵੇਦਾਂ ਦੀ ਆਗਯਾ ਕਥਨ ਕੀਤੀ ਹੈ ਅਰ ਮਨੂ ਜੀ ਦੀ ਮ੍ਰਯਾਦਾ ਦੱਸਨੇ ਵਾਲੇ ਸਲੋਕ ਨੂੰ ਭੀ ਹਾਸੀ ਹੀ ਕਰਦੇ ਹਨ ਪ੍ਰੰਤੂ ਇਸ ਤੇ ਇਹ ਸਾਬਤ ਨਹੀਂ ਹੁੰਦਾ ਕੇ ਇਨਾਂ ਲੋਗਾਂ ਨੂੰ ਵੇਦ ਦੀ ਖਬਰ ਹੈ ਕਿੰਤੂ ਇਸਤੇ ਤਾਂ ਸਗੋਂ ਇਹ ਪ੍ਰਗਟ ਹੁੰਦਾ ਹੈ ਕੇ ਇਨ੍ਹਾਂ ਨੂੰ ਨਾ ਤਾਂ ਵੇਦਾਂ ਦੇ ਅਰਥ ਆਪ ਆਉਂਦੇ ਹਨ ਅਤੇ ਨਾ ਅਪਨੇ ਗੁਰੂ ਦੀ ਬਾਤ ਪਰ ਇਤਬਾਰ ਹੀ ਰੱਖਦੇ ਹਨ।

ਸਾਧੂ ਦਿਆਨੰਦ ਜੀ ਮਨੂਸਿੰਮ੍ਰਿਤੀ ਦੇ ਸਲੋਕ ਦੀ ਵਯਾਖਯਾ ਵਿੱਚ ਇਸ ਤਰ੍ਹਾਂ ਆਖਦੇ ਹਨ ਕੇ ਖੱਬੇ ਮੋਢੇ ਪਰ ਜਨੇਊ ਹੈ ਉਸਨੂੰ ਜਦ ਸੱਜੇ ਹੱਥ ਦੇ ਅੰਗੂਠੇ ਨਾਲ ਚੁਕੇ,

ਉਸਦਾ ਨਾਉ ਉਪਵੀਤੀ ਕਹਾਉਦਾ ਹੈ, ਸੋ ਜਿਤਨੇ ਤਰਪਣ ਯਾ ਸਰਾਧਾਦਿਕ ਕਰਮ ਦੇਵਤਿਆਂ ਵਾਸਤੇ ਕਰਨੇ ਹਨ ਉਨ੍ਹਾਂ ਨੂੰ 'ਉਪਵੀਤੀ' ਅਰਥਾਤ ਸੱਜੇ ਹੱਥ ਦੇ ਅੰਗੂਠੇ ਨਾਲ ਖੱਬੇ ਕੰਧੇ ਤੇ ਜਨੇਊ ਨੂੰ ਚੁਕ ਕੇ ਕਰੇ॥

ਇਸੀ ਤਰ੍ਹਾਂ ਪੂਰਬ ਵੱਲ ਨੂੰ ਮੂੰਹ ਕਰਕੇ ਦੋਨੋਂ ਹੱਥਾਂ ਦੇ ਗੂਠਿਆਂ ਨਾਲ ਜੋ ਜਨੇਊ ਨੂੰ ਰੱਖਕੇ ਤਰਪਨ ਕਰਨਾ ਹੈ, ਉਸਦਾ ਨਾਉਂ ਨਿਵੀਤਿ ਹੈ ਅਰਥਾਤ ਦੇਵ ਤੀਰਥ ਵਿੱਚ ਜਨੇਊ ਰੱਖ ਕੇ ਤਰਪਨ ਕਰਨ ਤੇ ਦ੍ਵਿਜਾਂ ਨੂੰ ਨਿਵੀਤਿ ਕਰਦੇ ਹਨ॥

ਇਸੀ ਤਰ੍ਹਾਂ ਬ੍ਰਹਮ ਤੀਰਥ ਨਾਲ ਉਤਰ ਦੇ ਪਾਸੇ ਮੂੰਹ ਕਰਕੇ ਰਿਖੀਆਂ ਦਾ ਤਰਪਣ ਕਰਨਾ ਯੋਗ ਹੈ ਅਰ ਸੱਜੇ ਮੋਢੇ ਪਰ ਜਨੇਊ ਰੱਖਨਾਂ ਚਾਹੀਦਾ ਹੈ॥

ਇਸੀ ਤਰ੍ਹਾਂ ਸੱਜੇ ਮੋਢੇ ਪਰ ਜਨੇਊ ਰੱਖਕੇ ਖੱਬੇ ਹੱਥ ਦੇ ਅਗੂਠੇ ਨਾਲ ਲਾਉਨ ਤੇ ਦ੍ਵਿਜਾਂ ਦਾ ਨਾਉ ਪ੍ਰਾਚੀਨਾਂਵੀਤੀ ਹੁੰਦਾ ਹੈ, ਦੱਖਨ ਵੇਲੇ ਸਾਮਨੇ ਹੋਨਾ ਅਰ ਪ੍ਰਾਚੀਨਾਵੀਤੀ ਅਤੇ ਪਿੱਤ੍ਰ ਤੀਰਥ ਨਾਲ ਪਿੱਤ੍ਰਾਂ ਦਾ ਕਰਮ ਤਰਪਣ ਅਤੇ ਸ੍ਰਾਧ ਕਰਨਾ ਚਾਹੀਦਾ ਹੈ।

ਇਸੀ ਤਰ੍ਹਾਂ ਦੇਵ ਤਰਪਣ ਵਿੱਚ ਇਕ ਵੇਰ ਮੰਤ੍ਰ ਪੜਕੇ ਅੰਜਲੀ ਦੇਵੇ, ਰਿਖੀ ਤਰਪਣ ਵਿੱਚ ਦੋ ਵੇਰ ਪੜਕੇ, ਦੋ ਅੰਜਲੀਆਂ ਦੇਵੇ ਇਸੀ ਤਰ੍ਹਾਂ ਪਿਤਰ ਤੀਰਥ ਵਿੱਚ ਇਕ ਵੇਰ ਮੰਤ੍ਰ ਪੜਕੇ ਇਕ ਅੰਜਲੀ, ਦੂਜੀ ਵਾਰ ਪੜਕੇ ਦੋ ਅੰਜਲੀ ਤੇ ਤੀਜੀ ਬਾਰ ਪੜਕੇ ਤੀਜੀ ਅੰਜਲੀ ਦੇਵੇ, ਆਦਿਕ ਮ੍ਰਯਾਦਾ ਕਥਨ ਕੀਤੀ ਹੈ।

**ਦਵੈਯਾ**-ਕਹੋ ਸਾਧ ਦੇ ਚੇਲਯੋ ਭਾਈ ਇਹ ਕਯਾ ਸਾਧ ਸਿਖਾਵੇ।
ਸੱਜੇ ਖੱਬੇ ਮੋਢਿਆਂ ਉਪਰ ਤੇ ਦੱਸੇ ਤਰਪਨ ਕਰਨੇ।
ਉੱਤ੍ਰ ਦੱਖਨ ਪੂਰਬ ਵੱਲ ਸਨਮੁਖ ਹੋ ਕੇ ਧਰਨੇ॥੧੭॥
ਦਸੋ ਖਾਂ ਇਸ ਨਾਟਕ ਤ੍ਰੇ ਕਯਾ ਕੰਮ ਸੌਰਸੀ ਭਾਈ।
ਕਿਆ ਮਾਨਸ ਦੇ ਹੱਥ ਆਵਸੀ ਇਤਨੀ ਘੁੰਮਰ ਪਾਈ।
ਮੋਢਿਆਂ ਉੱਪਰ ਰੱਖ ਅੰਗੂਠੇ ਜੋ ਤਰਪਣ ਹਨ ਦੇਂਦੇ।
ਕਹੋ ਦੇਵ ਅਰ ਪਿਤਰ ਉਨ੍ਹਾਂ ਤੇ ਅੱਗੇ ਹੋਕੇ ਲੈਂਦੇ?॥੧੮॥
ਕਿਆ ਜੋ ਪਾਣੀ ਉਨ੍ਹਾਂ ਪੁਜਾਂਦੇ ਭਰਕੇ ਬੁੱਕ ਘਨੇਰੇ।
ਤਾਂ ਉਹ ਪਿਤਰਨ ਰਾਜੀ ਹੁੰਦੇ ਪੀਕੇ ਨੀਰ ਵਧੇਰੇ॥
ਪਿਆ ਤਰਸਮਾਂ ਪਾਣੀ ਦੇਣਾਂ ਚੁਲੀ ਚੁਲੀ ਕਰ ਭਾਈ।
ਉਸਦੇ ਨਾਲ ਦੱਸ ਕਦ ਹੋਸੀ ਉਨ ਕੀ ਤ੍ਰਿਪਤਤਾਈ॥੧੯॥
ਦਿਆਨੰਦ ਸਾਧੂ ਤੇ ਪੁੱਛੋ ਜੇ ਉਹ ਪਿਤਰ ਵਿਚਾਰੇ।
ਤਰਪਣ ਦਾ ਜਲ ਪੀਉਨ ਆਉਨ ਦੂਰੋਂ ਤੁਰਕੇ ਸਾਰੇ।
ਕਹੋ ਉਨ੍ਹਾਂ ਨੂੰ ਢਾਈ ਚੁਲੀਆਂ ਕਿਥੇ ਚਾਇ ਰਜਾਉਨ।
ਜਿਸਤੇ ਜਾਨ ਪਿਆਸੇ ਮੁੜ ਕੇ ਦਰਸ਼ਨ ਨਾਹਿ ਦਖਾਉਨ॥੨੦॥
ਫੇਰ ਭਲਾ ਜੇ ਪਿਤਰ ਵਿਚਾਰਾ ਜੂਨ ਪਿਆ ਚਾ ਕੀੜੀ।
ਡੁੱਬ ਮਰੂ ਉਸ ਪਾਣੀ ਅੰਦ੍ਰ ਦੁਖੋਂ ਜਾਊ ਪੀੜੀ।
ਫੇਰ ਪਿਤ੍ਰ ਜੇ ਹਾਥੀ ਹੋ ਕੇ ਆਇਆ ਤਰਪਣ ਕਾਰਨ।
ਦੋ ਚੁਲੀਆਂ ਉਹ ਤ੍ਰਪਣ ਵਾਲੀ ਉਸਦਾ ਕੀ ਸਵਾਰਨ॥੨੧॥
ਫਿਰ ਭਰ ਚੁਲੀਆਂ ਸੁਟਨ ਤੇ ਨਾ ਆਦਰ ਪਿਤਰਾਂ ਭਾਈ।
ਇਹ ਤਾਂ ਪਾਪ ਉਨ੍ਹਾਂ ਦੇ ਹੁੰਦੀ ਭਾਰੀ ਹੈ ਬੁਰਿਆਈ।
ਸੱਗੋਂ ਚਾਹੀਦਾ ਸੀ ਕਰਨਾ ਆਦਰ ਉਨਕਾ ਐਸਾ।
ਸ੍ਰਵਣ ਪੁੱਤ੍ਰ ਕਰਦਾ ਜਗ ਵਿੱਚ ਮਾਤ ਪਿਤਾ ਦਾ ਜੈਸਾ॥੨੨॥
ਤਰਪਣ ਕਰਨੇ ਹਾਰੀ ਨੂੰ ਹੈ ਬਾਤ ਕਰਨ ਇਹ ਬਣਦੀ।
ਜਿਸਤੇ ਸੋਭਾ ਜਗ ਵਿੱਚ ਹੋਸੀ ਰਾਜੀ ਹੋਵੇ ਜਣਦੀ॥
ਸੋਨੇ ਦਾ ਇਕ ਲਿਆਇ ਕਟੋਰਾ ਸ਼ੁਬਤ ਨਾਲ ਭਰਾਂਦੀ।
ਸੰਦਲ ਦਾ ਸ੍ਰਬਤ ਵਿੱਚ ਪਾਕੇ ਹੋਰ ਬਰਫ ਚਾ ਪਾਂਦੀ॥੨੩॥
ਜਿਸ ਤੇ ਪੀਕੇ ਰਾਜੀ ਹੁੰਦੇ ਅਰ ਗਰਮੀ ਉੱਠ ਜਾਂਦੀ।
ਬੁਢੀ ਮਾਈ ਮਰੀ ਹੋਈ ਭੀ ਪੁੱਤ੍ਰ ਦੇ ਗੁਣ ਗਾਂਦੀ॥
ਇਸੀ ਤਰ੍ਹਾਂ ਜਦ ਹੋਰ ਸਬੰਧੀ ਜੋ ਸ਼ਰੀਕ ਸਨ ਮੁਰਦੇ।
ਬੰਧੂ ਜਾਨ ਬੁਲਾਵੇ ਅਪਨਾਂ ਤਰਪਣ ਲੈਣੇ ਤੁਰਦੇ॥੨੪॥
ਤਦ ਆਕੇ ਜਦ ਸ਼ੁਬਤ ਪੀਂਦੇ ਗਦ ਗਦ ਹੋ ਕੇ ਜਾਂਦੇ।
ਸਾਡਾ ਲਾਇਕ ਭਾਈ ਹੈ ਮਿਲ ਗੱਲਾਂ ਪਏ ਸੁਨਾਂਦੇ॥
ਫੇਰ ਦੇਵਤੇ ਪੀਕੇ ਬਰਫਾਂ ਦੇਂਦੇ ਵਰ ਮਨ ਭਾਏ।
ਅੱਗ ਦੇਵਤਾ ਸੀਤਲ ਹੁੰਦਾ ਠੰਢਾ ਪਾਣੀ ਪਾਏ॥੨੫॥
ਜਿਸ ਤੇ ਘਰ ਨਾ ਕਦੇ ਜਾਲਦਾ ਅਰ ਨਾ ਧੂਆਂ ਕਰਦਾ।
ਵਰਨ ਦੇਵਤਾ ਉਸਦੀ ਖੇਤੀ ਬਰਸ ਕਿਆਰੇ ਭਰਦਾ॥
ਇਹ ਤਰਪਣ ਜੋ ਸਾਧ ਬਤਾਇਆ ਵੈਦਕ ਧਰਮ ਲਿਆਕੇ।
ਦਸਦਾ ਹੈ ਚਾ ਗੂਠੇ ਲਾਓ ਮੋਢੀ ਜੰਞੂ ਪਾਕੇ॥੨੬॥

—0—

<u>ਚਲਦਾ</u>

ਲੜੀਵਾਰ
ਕਿਸ਼ਤ 18

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

ਲੇਖਕ: ਗੁਰਬਖ਼ਸ਼ ਸਿੰਘ ਕੇਸਰੀ

ਸੰਪਾਦਕ: ਡਾ. ਕਰਨੈਲ ਸਿੰਘ ਸੋਮਲ
98141-57137

**ਦੋਹਰਾ**

ਕਲਗੀਧਰ ਦਸਮੇਸ਼ ਨੇ ਧਰਮ ਧੁਜਾ ਫਹਿਰਾਇ।
ਭਾਰਤ ਗਾਰਤ ਹੋਣ ਤੋਂ ਡੁੱਬਦਾ ਲਿਆ ਬਚਾਇ।

**ਪਦ ਫਿਰਨਾ ਛੰਦ**

ਛਾਇ ਜਾਂਦੀ ਦੀਨ ਦੀ ਜਹਾਨ ਏਕਤਾ,
ਮਿਟ ਜਾਂਦੀ ਜਾਂਤ ਪਾਤ ਦੀ ਅਨੇਕਤਾ।
ਨਾਮ ਤੇ ਨਿਸ਼ਾਨ ਹਿੰਦੂਆਂ ਦਾ ਮਿੱਟਦਾ,
ਦੀਨ ਖੂਹੇ ਵਿੱਚ ਨਾ ਨੁਰੰਗਾ ਸਿੱਟਦਾ।
ਰੀਤ ਮਿਟ ਜਾਂਦੀ ਵੇਦ ਤੇ ਪੁਰਾਨ ਦੀ।
ਮੂਰਤੀ ਨਾ ਹੁੰਦੀ ਕਰੁਣਾ ਨਿਧਾਨ ਦੀ॥੧॥
ਮੌਲਵੀ ਮੁਸਲਮਾਨ ਹੁੰਦੇ ਪਾਦਰੀ,
ਜੇ ਤਾਂ ਦਸਮੇਸ਼ ਕਰਦੇ ਨਾ ਬਹਾਦਰੀ।
*.....ਅਭਿਮਾਨ ਜਿਹੜਾ ਅੱਜ ਦਿੱਸਦਾ,
ਅੱਖਰ ਗਲਤ ਵਾਂਗੂੰ ਮੂਲੋਂ ਮਿੱਸਦਾ।
ਸਾਰੇ ਫੈਲ ਜਾਂਦੀ ਸ਼ਰ੍ਹਾ ਮੋਮਨਾਨ ਕੀ।
ਮੂਰਤੀ ਨਾ ਹੁੰਦੀ ਕਰੁਣਾ ਨਿਧਾਨ ਕੀ॥੨॥
ਕਿਥੋਂ ਅੱਜ ਵੇਖਣਾ ਸੀ ਪੰਥ ਰੰਗਲਾ,
ਭਾਰਤ ਵਰਸ਼ ਅੱਜ ਹੁੰਦਾ ਕੰਗਲਾ।
ਨੱਥੂ, ਕੱਥੂ, ਕੂੜੇ ਨਿੱਕੇ ਹੁੰਦੇ ਨਾਮ ਜੇ,
ਅੱਲ੍ਹਾ ਅੱਲ੍ਹਾ ਖੈਰ ਸੱਲਾ ਸੀ ਤਮਾਮ ਜੇ।
ਹੁੰਦਾ ਏਨ੍ਹਾਂ ਆਰਯਾਂ ਦਾ ਅੱਜ ਮਾਨ ਕੀ ?
ਮੂਰਤੀ ਨਾ ਹੁੰਦੀ ਕਰੁਣਾ ਨਿਧਾਨ ਕੀ॥੩॥
ਸਾਧੂ ਸੰਤ ਪੰਡਤ ਬਣਾ ਸਮਾਜੀ ਜੋ,
ਦੁੱਲਾ ਅਬਦੁੱਲਾ ਹੁੰਦੇ ਪੀਰ ਹਾਜੀ ਸੋ।
ਹਿੰਦੀਆਂ ਦੀ ਸਭਯਤਾ ਹੁੰਦੀ ਕਾਫੂਰ ਜੇ,
ਲੱਖਾਂ ਕੋਹਾਂ ਜਾਂਦੇ ਇਤਿਹਾਸੋਂ ਦੂਰ ਜੇ।
ਹੋਰ ਹੁੰਦੀ ਰੰਗਤ ਇਸੇ ਜ਼ਬਾਨ ਕੀ।
ਮੂਰਤੀ ਨਾ ਹੁੰਦੀ ਕਰੁਣਾ ਨਿਧਾਨ ਕੀ॥੪॥
ਮਾਲਾ, ਜੰਞੂ, ਤਿਲਕ ਨਾ ਕਿਤੇ ਲੱਭਦੇ,
ਹੁੰਦੇ ਹੱਥ ਲੋਟੇ ਅਤੇ ਅਸੇ ਸੱਭ ਦੇ।
ਪੋਥੀਆਂ ਦੇ ਵਿੱਚ ਯਾਦਗਾਰਾਂ ਮੁੰਦੀਆਂ,
ਸੀਨੇ ਤੇ ਬਸੀਨੇ ਯਾਦਿ ਗੱਲਾਂ ਹੁੰਦੀਆਂ।
ਸੁੰਨਤ ਵੀ ਹੁੰਦੀ ਸਾਰੇ ਹਿੰਦਵਾਨ ਕੀ।
ਮੂਰਤੀ ਨਾ ਹੁੰਦੀ ਕਰੁਣਾ ਨਿਧਾਨ ਕੀ॥੫॥
ਦੇਵੀ ਦੇਵ ਦੇਹੁਰੇ ਵੀ ਕਿਤੇ ਲੁੱਕਦੇ,
ਤਾਲ ਬੌਲੀ ਤੀਰਥ ਤਮਾਮ ਸੁੱਕਦੇ।
ਹੋਮ ਜਗ ਪੁੰਨ ਸੰਧਯਾ ਤੇ ਗਾਤ੍ਰੀ,
ਕੱਟਦੇ ਅਸੂਲ, ਜਿਵੇਂ ਖੇਤ ਦਾਤਰੀ।
ਜਾਂਦੀ ਪਰਪਾਟੀ ਪੂਜਾ ਸ਼ਨਾਨ ਕੀ।
ਮੂਰਤੀ ਨਾ ਹੁੰਦੀ ਕਰੁਣਾ ਨਿਧਾਨ ਕੀ॥੬॥
ਆਰਯੇ ਤੇ ਹਿੰਦੂ ਨਾ ਕਿਤੇ ਵੀ ਦਿਸਦੇ,
ਸੂਰਜ ਦੇ ਅੱਗੇ ਤ੍ਰੇਲ ਮੋਤੀ ਫਿੱਸਦੇ।
ਧੋਤੀ ਪ੍ਰਸ਼ਾਦ ਲਾਲੇ, ਬਿੱਪ ਖੱਤਰੀ,
ਰਾਜਪੂਤ ਉਤ ਜਾਂਦੇ ਬੀਰ ਛੱਤਰੀ।
ਲੱਭਦੀ ਨਾ ਪੈੜ ਨਾਮ ਤੇ ਨਿਸ਼ਾਨ ਵੀ।
ਮੂਰਤੀ ਨਾ ਹੁੰਦੀ ਕਰੁਣਾ ਨਿਧਾਨ ਕੀ॥੭॥

---

*> ਜਾਗੇ ਪੂਰਬ ਭਾਗ ਬਿਸਾਲਾ। ਭਯੋ ਨੰਮ੍ਰਿ ਮਨ ਤੇ ਤਿਸ ਕਾਲਾ।*
*ਹਾਥ ਜੋਰਿ ਕਰਿ ਪਰਯੋ ਅਗਾਰੀ। ਕਰੀ ਡੰਡੌਤ ਪ੍ਰੇਮ ਕਰਿ ਭਾਰੀ।*
*ਬੋਲਯੋ 'ਮਹਿਮਾ ਲਖੀ ਅਨੂਪ। ਸ਼੍ਰੀ ਹਰਿਕ੍ਰਿਸ਼ਨ ਸੁ ਕ੍ਰਿਸ਼ਨ ਸਰੂਪ।*
*ਭੇਦ ਨ ਫੁਰਤਿ ਮੋਹਿ ਮਨ ਮਾਹੀ। ਵਹੀ ਜੋਤਿ ਤੁਮ ਹੋ ਅਨ ਨਾਂਹੀ।*
*ਭਵ ਸਾਗਰ ਤੇ ਮੋਹੁ ਉਧਾਰਹੁ। ਧਾਰਹੁ ਕਰੁਨਾ ਬਿਰਦ ਸੰਭਾਰਹੁ'।*
*(ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ, ਰਾਸਿ 10, ਅੰਸੂ 38)*

* (....... ਸ਼ਬਦ ਮਿਟਿਆ ਹੋਇਆ ਹੈ)

ਵੇਦਕ ਧਰਮ ਦੇ ਜੋ ਹੋਕੇ ਵੱਜਦੇ,
ਸਿਰਾਂ ਉੱਤੇ ਪਰ ਰੱਖ ਕੀਤੇ ਭੱਜਦੇ।
ਦੀਨ ਇਸਲਾਮ ਦਾ ਤੂਫ਼ਾਨ ਆਯਾ ਸੀ,
ਸਾਰਾ ਦੇਸ ਏਸਨੇ ਵਿਚੇ ਰੁੜ੍ਹਾਯਾ ਸੀ।
ਸਾਰਿਆਂ ਨੂੰ ਚਿੰਤਾ ਲੱਗੀ ਸੀਗੀ ਜਾਨ ਦੀ।
ਮੂਰਤੀ ਨਾ ਹੁੰਦੀ ਕਰੁਣਾ ਨਿਧਾਨ ਦੀ॥੮॥
ਲੋਪ ਹੁੰਦੀ ਹਿੰਦ 'ਚੋਂ ਹਿੰਦੂ ਫਿਲਾਸਫੀ,
ਦਾੜ੍ਹੀ ਮੁੱਛ ਚੋਟੀ ਵੋਟੀ ਸਭੋ ਸਾਫ ਸੀ।
ਖੀਰ ਪੂੜੀ ਦੇਉਤਿਆਂ ਦਾ ਜੋ ਆਹਾਰ ਜੇ,
ਹੁੰਦਾ ਗਊ ਮਾਸ ਖਾਣ ਦਾ ਵਿਹਾਰ ਜੇ।
ਜੜ੍ਹ ਪੁੱਟੀ ਜਾਂਦੀ ਧਰਮ ਤੇ ਈਮਾਨ ਦੀ।
ਮੂਰਤੀ ਨਾ ਹੁੰਦੀ ਕਰੁਣਾ ਨਿਧਾਨ ਦੀ॥੧੦॥
ਵਹੁਟੀਆਂ ਬਣਾਂਦੇ ਤਾਏ ਚਾਚੇ ਜਾਦੀਆਂ,
ਹੂਰਾਂ ਗਿਲਮਾਨ ਲੱਭਦੇ ਆਜ਼ਾਦੀਆਂ।
ਕਿੱਥੇ ਜਾਂਦੇ ਅੱਠ ਅੱਠ ਗੋਤ ਰੱਖਣੇ,
ਅਰਥ ਦੇ ਸੁਆਦ ਸਾਨੂੰ ਪੈਂਦੇ ਚੱਖਣੇ।
ਕਤਾ ਵਜ੍ਹਾ ਹੁੰਦੀ ਹੋਰੋ ਖਾਨਦਾਨ ਦੀ।
ਮੂਰਤੀ ਨਾ ਹੁੰਦੀ ਕਰੁਣਾ ਨਿਧਾਨ ਦੀ॥੧੧॥
ਹੁੰਦੀ ਨਾ ਤਮੀਜ਼ ਜੂਠ ਅਤੇ ਸੁੱਚ ਦੀ,
ਖਾਂਦੇ ਹੋ ਪਤਿਤ ਜੇਹੜੀ ਚੀਜ ਰੁੱਚਦੀ।
ਬਰਤਣਾਂ ਦਾ ਮਾਂਜਣਾ ਜਾਂਦੀ ਸਫਾਈ ਜੇ,
ਹੋਰੋ ਹੋਰ ਹੁੰਦਾ ਰਾਮ ਦੀ ਦੁਹਾਈ ਏ।
ਖੁੱਲ੍ਹ ਮਿਲ ਜਾਂਦੀ ਐਸਾ ਵੈਸਾ ਖਾਨ ਦੀ।
ਮੂਰਤੀ ਨਾ ਹੁੰਦੀ ਕਰੁਣਾ ਨਿਧਾਨ ਦੀ॥੧੨॥
ਸ਼ਾਸਤ੍ਰਾਂ ਦਾ ਸੂਖਮ ਗਿਆਨ ਉਕਤੀ,
ਸਾਧਨਾਂ ਸਮੇਤ ਜਾਂਦੀ ਜੋਗ ਜੁਗਤੀ।
ਆਤਮਕ ਰਸ, ਜਾਂਦੀਆਂ ਸਮਾਧੀਆਂ,
ਵਿਸ਼ੇ ਤੇ ਵਿਕਾਰ ਪੈਂਦੀਆਂ ਉਪਾਧੀਆਂ।
ਪੁੱਠੀ ਰੀਤ ਹੁੰਦੀ ਰੱਬ ਤੇ ਵਿਧਾਨ ਦੀ।
ਮੂਰਤੀ ਨਾ ਹੁੰਦੀ ਕਰੁਣਾ ਨਿਧਾਨ ਦੀ॥੧੩॥
ਹੁੰਦੀਆਂ ਲੁਪਤ ਸਾਧ ਸੰਤ ਮੂਰਤਾਂ,
ਪੈਂਦੀਆਂ ਨਜ਼ਰ ਆਹ ! ਸ਼ਰੱਈ ਸੂਰਤਾਂ।
ਚਾਲ ਢਾਲ ਅਰਬ ਦੀ ਤੇ ਓਹੋ ਰੀਤੀਆਂ,
ਤੁੱਲ ਜਾਂਦੀ ਆਦਤ ਉੱਤੇ ਅਨੀਤੀਆਂ।
ਕਾਹਨੂੰ ਰੁੱਤ ਔਂਦੀ ਖਾਲਸਾਈ ਸ਼ਾਨ ਦੀ।
ਮੂਰਤੀ ਨਾ ਹੁੰਦੀ ਕਰੁਣਾ ਨਿਧਾਨ ਦੀ॥੧੪॥
ਪੰਜੇ ਪਾਂਡੋਆਂ ਦੇ ਕਾਰਨਾਮੇ ਭੁੱਲਦੇ,
ਕਿੱਸੇ ਮਹਾਂ-ਭਾਰਤਾਂ ਦੇ ਕਿਤੇ ਰੁਲਦੇ।
ਕਥਾ ਰਾਮ ਚੰਦ ਦੀ ਨਾ ਕੋਈ ਪੁੱਛਦਾ,
ਦੀਨ ਦਾ ਕੁਹਾੜਾ ਸਾਰਾ ਬਾਗ ਮੁੱਛਦਾ।
ਲਛਮੀ ਸੁਰਸਤੀ ਦੇਵੀ ਕਿਥੇ ਜਾਨਕੀ?
ਮੂਰਤੀ ਨਾ ਹੁੰਦੀ ਕਰੁਣਾ ਨਿਧਾਨ ਦੀ॥੧੫॥
ਭੱਜ ਕੇ ਪਹਾੜੀਂ ਛਿਪੇ ਦੇਵੀ ਦੇਵਤੇ,
ਡੂੰਘੀ ਧਾਰ ਡੁੱਬੇ ਜੋ ਉਨ੍ਹਾਂ ਨੂੰ ਸੇਵਤੇ।
ਬਾਹੂ ਬਲ ਟੁੱਟਿਆ ਗਈ ਬਹਾਦਰੀ,
ਅੱਡੋ-ਪਾਟ ਹੋਏ ਬਿਖਰੀ ਬਰਾਦਰੀ।
ਬੀਰਤਾ ਬਲਾਈ ਭੈਰੋਂ ਹਨੂਮਾਨ ਦੀ।
ਮੂਰਤੀ ਨਾ ਹੁੰਦੀ ਕਰੁਣਾ ਨਿਧਾਨ ਦੀ॥੧੬॥
ਟੁੱਟ ਗਈ ਆਸ ਛਾ ਗਈ ਨਿਰਾਸਤਾ,
ਰਿਹਾ ਕੋਈ ਜੀਣ ਦਾ ਨਾ ਹੋਰ ਰਾਸਤਾ।
ਹੱਥ ਜੋੜ ਮਾਤ ਭੂਮੀ ਪਾਇਆ ਵਾਸਤਾ,
ਲਿਆ ਨਾ ਡਕਾਰ ਮੇਰਾ ਕੀਤਾ ਨਾਸ਼ਤਾ।
ਇੱਕੋ ਹੈ ਸਬੀਲ ਜੋ ਮੇਰੇ ਬਚਾਨ ਕੀ।
ਮੂਰਤੀ ਨਾ ਹੁੰਦੀ ਕਰੁਣ ਨਿਧਾਨ ਕੀ॥੧੭॥

ਚਲਦਾ

—0—

# ਸ਼ਹਾਦਤ ਦਾ ਸੰਕਲਪ ਤੇ
# ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਅਦੁੱਤੀ ਸ਼ਹਾਦਤ

*ਬਲਬੀਰ ਸਿੰਘ ਬੇਲੀ*
*7696357646*

ਤੁਸ਼ਾਂਹਦ ਤੋਂ ਬਣਿਆ ਸ਼ਹਾਦਤ ਅਤੇ ਸ਼ਹੀਦ ਸ਼ਬਦ ਅਰਬੀ ਭਾਸ਼ਾ ਦੇ ਹਨ ਜਿਨ੍ਹਾਂ ਦੇ ਅਰਥ ਹਨ ਗਵਾਹ ਜਾਂ ਗਵਾਹੀ। ਸ਼ਾਮੀ ਧਰਮਾਂ ਵਿੱਚ ਸਭ ਤੋਂ ਪਹਿਲਾਂ ਇਸ ਸ਼ਬਦ ਦੀ ਵਰਤੋਂ ਯਹੂਦੀ ਧਰਮ ਦੇ ਗ੍ਰੰਥ "ਪੁਰਾਣੇ ਅਹਿਨਾਮੇ" ਵਿੱਚ ਕੀਤੀ ਗਈ ਹੈ। ਸਾਮੀ ਧਰਮਾਂ 'ਚ ਇਹ ਸ਼ਬਦ ਯੂਨਾਨੀ (ਗ੍ਰੀਕ) ਭਾਸ਼ਾ ਤੋਂ ਆਇਆ ਹੈ, ਇਸ ਲਈ UAPTUS ਸ਼ਬਦ ਵਰਤਿਆ ਗਿਆ ਹੈ, ਇਸ ਦਾ ਅਰਥ ਗਵਾਹੀ ਦੇਣਾ ਹੈ। ਯਹੂਦੀ ਧਰਮ ਅਨੁਸਾਰ ਉਹ ਲੋਕ ਜੋ ਰੱਬੀ ਕਾਨੂੰਨ ਨੂੰ ਦਿਲ, ਆਤਮਾ ਤੇ ਪੂਰੀ ਸ਼ਕਤੀ ਨਾਲ ਮੰਨਦੇ ਅਤੇ ਦੁੱਖ ਸਹਿੰਦੇ ਹਨ ਪਰ ਨਿਯਮ ਦੀ ਪਾਲਣਾ ਤੋਂ ਮੂੰਹ ਨਹੀਂ ਮੋੜਦੇ ਉਹ ਸ਼ਹੀਦ ਹਨ। ਇਸਾਈ ਧਰਮ ਅਨੁਸਾਰ ਖ਼ੂਨ ਨਾਲ ਦਿੱਤੀ ਕੁਰਬਾਨੀ ਹੀ ਸ਼ਹਾਦਤ ਨਹੀਂ, ਇਸਾਈ ਧਰਮ ਵਿੱਚ ਵਿਸ਼ਵਾਸ਼ ਰੱਖਦਿਆਂ ਜ਼ਿੰਦਗੀ ਨੂੰ ਸਚਾਈ ਬਦਲੇ ਲੇਖੇ ਲਾਕੇ ਮੌਤ ਨੂੰ ਪ੍ਰਵਾਨ ਕਰ ਲੈਣ ਵਾਲਾ ਸ਼ਹੀਦ ਮੰਨਿਆ ਜਾਂਦਾ ਹੈ। ਸ਼ਹੀਦ ਸ਼ਬਦ ਦਾ ਅੰਗਰੇਜ਼ੀ ਵਿੱਚ ਸਮਾਨ ਅਰਥੀ ਸ਼ਬਦ martyr ਹੈ,ਜਿਸ ਦੇ ਅਰਥ ਹਨ ਆਪਣੇ ਧਾਰਮਿਕ ਨਿਸਚੇ ਉੱਤੇ ਦ੍ਰਿੜ ਵਿਅਕਤੀ। ਇਸਲਾਮ ਧਰਮ ਦੇ ਪਾਕਿ-ਪਵਿੱਤਰ ਗ੍ਰੰਥ ਕੁਰਾਨ ਸ਼ਰੀਫ ਵਿੱਚ ਇਹ ਸ਼ਬਦ ਸ਼ੁਹਦਾ ਅਤੇ ਸ਼ਾਹਿਦ ਸਮਾਨ ਅਰਥਾਂ ਵਿੱਚ ਆਏ ਹਨ ਜਿਨ੍ਹਾਂ ਦੇ ਅਰਥ ਗਵਾਹ ਅਤੇ ਅੱਖੀਂ ਵੇਖਕੇ ਗਵਾਹੀ ਦੇਣਾ ਹੈ, ਭਾਵ ਹੱਕ, ਸੱਚ ਤੇ ਪਾਕਿ ਕਲਾਮ ਦੀ ਗਵਾਹੀ ਦੇਣਾ। ਇਸਲਾਮ ਧਰਮ ਅਨੁਸਾਰ ਪਵਿੱਤਰ ਲੜਾਈ ਵਿੱਚ ਮਰਨ ਵਾਲਾ ਸ਼ਹੀਦ ਹੈ। ਰੱਬ ਦੇ ਰਾਹ ਉੱਤੇ, ਗੁਆਂਢੀ ਨਾਲ ਲੜਕੇ, ਡਾਕੂ ਨਾਲ ਮੁਕਾਬਲਾ ਕਰਕੇ ਜਾਂ ਫਿਰ ਨਿਮਾਜ਼ ਅਦਾ ਕਰਦੇ ਸਮੇਂ ਮਰਨ ਵਾਲੇ ਨੂੰ ਸ਼ਹੀਦ ਆਖਿਆ ਜਾਂਦਾ ਹੈ।

ਇਸਲਾਮ ਧਰਮ ਰਾਹੀਂ ਹੀ ਸ਼ਹੀਦ ਸ਼ਬਦ ਪੂਰਬ ਦੇ ਦੇਸਾਂ ਦੇ ਧਰਮਾਂ ਵਿੱਚ ਖਾਸ ਕਰਕੇ ਸਿੱਖ ਧਰਮ ਵਿੱਚ ਪ੍ਰਵੇਸ਼ ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇਹ ਸ਼ਬਦ ਦੋ ਵਾਰ ਆਇਆ ਹੈ: "ਪੀਰ ਪੈਕਾਮਰ ਸਾਲਕ ਸੁਹਦੇ ਅਉਰੁ ਸਹੀਦ॥ *(ਅੰਗ 53)*

"ਜਾ ਕੈ ਦੀਦਿ ਬਕਰੀਦ ਕੁਲ ਗਊ ਰੇ ਬਧ ਕਰਹਿ
ਮਾਨੀਅਹਿ ਸੇਖ ਸ਼ਹੀਦ ਪੀਰਾ॥ *(ਅੰਗ 1293)*

ਭਾਈ ਗੁਰਦਾਸ ਜੀ ਅਨੁਸਾਰ ਗੁਰੂ ਅਗੇ ਆਤਮ ਸਮਰਪਣ ਕਰਨ ਵਾਲਾ, ਸਬਰ ਅਤੇ ਸਿਦਕ ਦਾ ਧਾਰਣੀ ਅਤੇ ਆਪਣੇ ਅੰਦਰੋਂ ਭਰਮ ਤੇ ਡਰ ਨੂੰ ਦੂਰ ਕਰ ਲੈਣਾ ਵਾਲਾ ਸ਼ਹੀਦ ਹੁੰਦਾ ਹੈ:

"ਮੁਰਦਾ ਹੋਇ ਮੁਰੀਦੁ ਨਾ ਗਲੀ ਗੋਵਣਾ॥
ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ॥
*(ਵਾਰ 3/18)*

ਭਾਈ ਕਾਹਨ ਸਿੰਘ ਜੀ ਨਾਭਾ ਮਹਾਨ ਕੋਸ਼ ਵਿੱਚ ਸ਼ਹੀਦ ਦੇ ਅਰਥ ਇੰਜ ਲਿਖਦੇ ਹਨ: "ਸੱਚੀ ਗਵਾਹੀ, ਧਰਮ ਹਿੱਤ ਪ੍ਰਾਣ ਅਰਪਣ ਦੀ ਕ੍ਰਿਯਾ ਹੈ।"

ਸਿੱਖ ਧਰਮ ਵਿੱਚ ਜਾਤੀ ਲੜਾਈ ਵਿੱਚ ਮਰਨ ਵਾਲੇ ਨੂੰ, ਬਿਮਾਰੀ ਅਤੇ ਦੁਰਘਟਨਾ ਨਾਲ ਮਰਨ ਵਾਲੇ ਨੂੰ ਸ਼ਹੀਦ ਨਹੀਂ ਆਖਿਆ ਜਾਂਦਾ। ਸਿੱਖ ਧਰਮ ਅਨੁਸਾਰ ਇਕ ਤਾਂ ਸ਼ਹੀਦ ਉਸਨੂੰ ਆਖਿਆ ਜਾਂਦਾ ਹੈ ਜਿਹੜਾ ਧਰਮ, ਦੇਸ਼ ਤੇ ਕੌਮ ਦੇ ਚੰਗੇ ਆਦਰਸ਼ ਲਈ ਦੁੱਖ ਤਕਲੀਫ ਝੱਲਕੇ ਸ਼ਾਂਤ ਮਤੀ ਰਹਿਕੇ ਕੁਰਬਾਨ ਹੁੰਦਾ ਹੈ ਅਤੇ ਦੂਜਾ ਸ਼ਹੀਦ ਉਹ ਹੈ ਜਿਹੜਾ ਮੈਦਾਨ-ਏ-ਜੰਗ ਵਿੱਚ ਜ਼ਾਲਮਾਂ ਦੇ ਖਿਲਾਫ ਜੂਝਕੇ ਜਾਨ ਵਾਰ ਦੇਂਦਾ ਹੈ। ਸਿਦਕ ਵਿੱਚ ਪੂਰੇ ਅਤੇ ਰਣ ਦੇ ਸੂਰੇ ਨੂੰ ਸ਼ਹੀਦ ਦਾ ਖਿਤਾਬ ਮਿਲਦਾ ਹੈ। ਸੰਸਾਰ ਦੇ ਅਨੇਕਾਂ ਸ਼ਹੀਦ ਹੋਏ ਹਨ ਜੋ ਆਪਣੇ ਦੇਸ਼ ਅਤੇ ਕੌਮ ਦੇ ਲੋਕਾਂ ਲਈ ਜਾਨਾਂ ਵਾਰ ਗਏ ਪਰ ਸਿੱਖ ਸ਼ਹੀਦ ਅਨਮਤ ਦੇ ਲੋਕਾਂ ਲਈ ਵੀ ਸ਼ਹੀਦ ਹੋਏ ਹਨ। ਇਸ ਪੱਖੋਂ ਸਿੱਖ ਸ਼ਹੀਦਾਂ ਦਾ ਇਤਿਹਾਸ ਵਿਲੱਖਣ ਹੈ। ਇਸ ਸਾਰੀ ਵਿਚਾਰ ਦਾ ਨਿਚੋੜ ਇਹ ਹੈ ਕਿ

"ਸਿੱਖ ਧਰਮ ਵਿੱਚ ਧਰਮ ਦੀ ਚੜ੍ਹਦੀ ਕਲਾ ਲਈ, ਕੌਮਾਂ ਦੇ ਸੱਚੇ-ਸੁਚੇ ਸਿਧਾਤਾਂ ਲਈ, ਸੱਚ ਦੇ ਬੋਲ ਬਾਲੇ ਵਾਸਤੇ, ਨੇਕੀ ਦੀ ਖਾਤਰ, ਅਨਮਤ ਦੇ ਲੋਕਾਂ ਦੇ ਧਰਮ ਅਤੇ ਇਜ਼ਤ-ਪੱਤ ਦੀ ਰੱਖਿਆ ਹਿੱਤ, ਸਤਿਆਚਾਰ ਦੀ ਸਥਾਪਨਾ ਲਈ, ਨਿਰਸੁਆਰਥ ਹੋ ਕੇ ਜ਼ਾਲਮਾਂ ਦੇ ਵਿਰੁਧ ਸ਼ਾਂਤਮਈ ਢੰਗ ਨਾਲ ਜਾਂ ਜੂਝਕੇ ਸ਼ਹਾਦਤ ਪ੍ਰਾਪਤ ਕਰਨ ਵਾਲੇ ਨੂੰ ਸ਼ਹੀਦ ਆਖਿਆ ਜਾਂਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਗੁਰਮਤਿ ਦੀ ਆਵਾਜ਼ ਨੂੰ ਬੁਲੰਦ ਕਰਨ ਲਈ ਹੋਈ ਸੀ।

ਜੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਬਾਰੇ ਗੱਲ ਕਰੀਏ ਤਾਂ ਆਪ ਜੀ ਨੇ ਧਰਮ ਦੀ ਅਜ਼ਾਦੀ ਲਈ ਸ਼ਹੀਦੀ ਪਾਈ ਸੀ। ਆਪ ਉਸ ਧਰਮ ਲਈ ਸ਼ਹੀਦ ਹੋਏ ਜਿਸ (ਹਿੰਦੂ) ਧਰਮ ਦੇ ਸਿਧਾਂਤਾਂ ਦਾ ਸਿੱਖ ਧਰਮ ਵਿੱਚ ਪ੍ਰਵਾਨ ਨਹੀਂ ਹੈ। ਇਸ ਲਈ ਆਪ ਜੀ ਨੇ ਔਰੰਗਜ਼ੇਬ ਦੀ ਧਾਰਮਿਕ ਕਟੜ ਨੀਤੀ ਵਿਰੁੱਧ ਡੱਟਣ ਦਾ ਫੈਸਲਾ ਕੀਤਾ ਸੀ।

ਔਰੰਗਜ਼ੇਬ ਤੰਗ ਦਿਲ, ਕਟੜਵਾਦੀ ਅਤੇ ਸੁੰਨੀ ਮੁਸਲਮਾਨ ਸੀ। ਉਹ 31 ਜੁਲਾਈ ਸੰਨ 1658 ਈ: ਵਿੱਚ ਆਲਮਗੀਰ ਦਾ ਖਿਤਾਬ ਧਾਰ ਕੇ ਦਿੱਲੀ ਦੇ ਤਖਤ ਦਾ ਮਾਲਕ ਬਣ ਬੈਠਾ। ਮੁਗਲ ਸਮਰਾਟ ਬਣਦਿਆਂ ਹੀ ਉਸ ਨੇ ਹਿੰਦੂਆਂ ਉੱਤੇ ਕਹਿਰ ਢਾਹ ਦਿਤਾ ਸੀ। ਉਸ ਨੇ ਹੇਠ ਲਿਖੇ ਸਖਤ ਫੁਰਮਾਨ ਜਾਰੀ ਕੀਤੇ:

1. 1658 ਈ: ਵਿੱਚ ਹਿੰਦੂ ਮੰਦਰਾਂ ਤੇ ਪਾਠਸ਼ਾਲਾਵਾਂ ਤੇ ਰੋਕ ਲਾ ਦਿੱਤੀ।
2. 1659 ਈ: ਵਿੱਚ ਨਵਰੋਜ਼ ਮਨਾਉਣਾ, ਸੰਗੀਤ-ਨਾਚ, ਝਰੋਖਾ ਦਰਸ਼ਨ ਤੇ ਜੋਤਸ਼ੀਆਂ ਦੇ ਕੰਮ ਬੰਦ ਕਰ ਦਿੱਤੇ।
3. 10 ਮਾਰਚ 1659 ਈ: ਵਿੱਚ ਬਨਾਰਸ ਤੋਂ ਸ਼ਾਹੀ ਫੁਰਮਾਨ ਜਾਰੀ ਕੀਤਾ ਕਿ ਨਵੇਂ ਮੰਦਰ ਨਾ ਉਸਾਰਣ ਦਿੱਤੇ ਜਾਣ।
4. 1664 ਈ: ਵਿੱਚ ਫੁਰਮਾਨ ਜਾਰੀ ਕੀਤਾ ਕਿ ਸਰਕਾਰੀ ਪ੍ਰਵਾਨਗੀ ਤੋਂ ਬਿਨਾਂ ਮੰਦਰਾਂ ਦੀ ਮੁਰੰਮਤ ਨਾ ਕੀਤੀ ਜਾਵੇ।
5. 1669 ਈ: ਵਿੱਚ ਫੁਰਮਾਨ ਜਾਰੀ ਕਰਕੇ ਬਨਾਰਸ ਦੇ ਵਿਸ਼ਵਨਾਥ ਅਤੇ ਗੋਪੀ ਨਾਥ ਦੇ ਮੰਦਰ ਤੁੜਵਾਕੇ ਉਨ੍ਹਾਂ ਦੀ ਥਾਂ ਮਸਜਿਦਾਂ ਬਣਵਾ ਦਿੱਤੀਆਂ।
6. 1670 ਈ: ਵਿੱਚ ਮਥਰਾ ਵਿਚਲਾ ਕੇਸ਼ਵਰਾਇ ਦਾ ਮੰਦਰ ਢਾਹ ਦਿੱਤਾ।
7. 1675 ਈ: ਵਿੱਚ ਕੁਝ ਜਾਤਾਂ ਨੂੰ ਛਡਕੇ ਬਾਕੀ ਸਭ ਤੇ ਰੇਸ਼ਮੀ ਕਪੜਾ ਪਹਿਨਣ ਅਤੇ ਘੋੜੇ ਦੀ ਸਵਾਰੀ ਕਰਨ ਤੇ ਪਾਬੰਦੀ ਲਾ ਦਿੱਤੀ ਗਈ।

ਇਸ ਤੋਂ ਇਲਾਵਾ ਸਰਕਾਰੀ ਨੌਕਰੀਆਂ ਵਿੱਚ ਹਿੰਦੂਆਂ ਦੀ ਗਿਣਤੀ ਘਟਾ ਦਿੱਤੀ ਗਈ। ਉਨ੍ਹਾਂ ਉੱਤੇ ਜਜ਼ੀਆ ਟੈਕਸ ਲਾ ਦਿੱਤੇ। ਮੇਲੇ ਅਤੇ ਤਿਉਹਾਰਾਂ ਤੇ ਵੀ ਟੈਕਸ ਵਸੂਲਣ ਲਈ ਹੁਕਮ ਜਾਰੀ ਕੀਤੇ। ਮੁਸਲਮਾਨਾਂ ਨਾਲੋਂ ਹਿੰਦੂਆਂ ਕੋਲੋਂ ਚੂੰਗੀ ਮਸੂਲ ਦੁਗਣਾ ਉਗਰਾਹਿਆ ਜਾਣ ਲਗਾ। ਦਾਮ, ਸ਼ਾਮ, ਢੰਡ ਅਤੇ ਭੇਦ ਦੀ ਨੀਤੀ ਅਪਣਾਕੇ ਹਿੰਦੂਆਂ ਨੂੰ ਮੁਸਲਮਾਨ ਬਣਨ ਲਈ ਮਜ਼ਬੂਰ ਕੀਤੇ ਜਾਣ ਦੇ ਫੁਰਮਾਨ ਜਾਰੀ ਕੀਤੇ ਗਏ।

ਔਰੰਗਜ਼ੇਬ ਪਿਉ, ਭਰਾਵਾਂ, ਭੈਣ ਅਤੇ ਭਤੀਜਿਆਂ ਦੇ ਖੂਨ ਵਿੱਚ ਨਹਾਕੇ ਦਿੱਲੀ ਦੇ ਤਖਤ ਤੇ ਬੈਠਾ ਸੀ। ਇਸ ਲਈ ਲੋਕਾਂ ਵਿੱਚ ਉਸ ਦਾ ਅਕਸ਼ ਵਿਗੜਿਆ ਹੋਇਆ ਸੀ। ਉਹ ਆਪਣੇ ਅਕਸ਼ ਨੂੰ ਚਮਕਾਉਣ ਲਈ ਆਪਣੇ ਆਪ ਨੂੰ ਇਸਲਾਮ ਧਰਮ ਦਾ ਰਾਖਾ ਸਿੱਧ ਕਰਨ ਲਈ ਕਾਹਲਾ ਸੀ। ਉਹ ਚਾਹੁੰਦਾ ਸੀ ਕਿ ਜਲਦੀ ਤੋਂ ਜਲਦੀ ਭਾਰਤ ਵਿੱਚ ਇਸਲਾਮ ਰਾਜ ਅਤੇ ਧਰਮ ਦਾ ਬੋਲ-ਬਾਲਾ ਹੋ ਜਾਵੇ। ਉਸ ਦਾ ਧਿਆਨ ਕਸ਼ਮੀਰ ਪ੍ਰਾਂਤ ਵੱਲ ਹੋਇਆ। ਉਸ ਦੇ ਚਲਾਕ ਦਿਮਾਗ ਨੇ ਭਾਂਪ ਲਿਆ ਸੀ ਕਿ ਕਸ਼ਮੀਰ ਦੇ ਬ੍ਰਾਹਮਣ ਵਿਦਵਾਨ ਹਨ ਜੇ ਉਨ੍ਹਾਂ ਨੂੰ ਇਸਲਾਮ ਵਿੱਚ ਲਿਆਂਦਾ ਜਾਏ ਤਾਂ ਭਾਰਤ ਦੇ ਸਾਰੇ ਹਿੰਦੂ ਅਸਾਨ ਹੀ ਉਨ੍ਹਾਂ ਦੀ ਰੀਸੇ ਮੁਸਲਮਾਨ ਬਣ ਜਾਣਗੇ, ਕਿਉਂਕਿ ਦੇਸ਼ ਦੇ ਸਾਰੇ ਹਿੰਦੂ ਕਸ਼ਮੀਰੀ ਪੰਡਤਾਂ ਨੂੰ ਆਪਣਾ ਆਗੂ ਮੰਨਦੇ ਹਨ। ਉਸ ਨੇ ਆਪਣੇ ਆਸ਼ੇ ਨੂੰ ਪੂਰਾ ਕਰਨ ਲਈ ਦਿੱਲੀ ਵਿਖੇ ਅਹਿਮ ਅਹੁਦੇ ਉੱਤੇ ਨਿਯੁਕਤ ਇਫ਼ਤਿਆਰ ਖਾਨ ਨੂੰ ਸਤੰਬਰ 1671 ਈ: ਵਿੱਚ ਸ਼ੇਰ-ਏ-ਅਫਗਾਨ ਦਾ ਖਿਤਾਬ ਦੇ ਕੇ ਕਸ਼ਮੀਰ ਦਾ ਗਵਰਨਰ ਥਾਪ ਦਿੱਤਾ ਅਤੇ ਉਸਨੂੰ ਦਿਲੀਓ ਇਹ ਹੁਕਮ ਦੇ ਕੇ ਤੋਰਿਆ:

*"ਖੜਕਣ ਟੱਲ ਨਾ ਹੋਵੇ ਪੂਜਾ, ਮੰਦਰ ਸਾਰੇ ਢਾਹਵੀਂ ਤੂੰ।*

ਕਸ਼ਮੀਰੀ ਹਿੰਦੂਆਂ ਉੱਤੇ ਦਮਨਕਾਰੀ ਨੀਤੀ ਚਲਾਉਣ ਦਾ ਕਾਰਨ ਪ੍ਰੋਫੈਸਰ ਕਰਤਾਰ ਸਿੰਘ ਐਮ.ਏ. ਸਿੱਖ ਇਤਿਹਾਸ ਭਾਰ ਪਹਿਲਾ ਇੰਜ ਲਿਖਦੇ ਹਨ: ਕਸ਼ਮੀਰ ਵਿੱਚ ਹਿੰਦੂਆਂ ਨੂੰ ਧੱਕੇ ਨਾਲ ਮੁਸਲਮਾਨ ਬਣਾਉਣ ਦਾ ਕਾਰਨ ਇਕ ਤਾਂ ਇਹ ਸੀ ਕਿ ਮੁਗਲ ਭਾਰਤ ਦੇ ਸਵਰਗ ਕਸ਼ਮੀਰ ਨੂੰ ਨਿਰੋਲ ਮੁਸਲਮਾਨੀ ਪ੍ਰਾਂਤ ਬਣਾਉਣਾ ਚਾਹੁੰਦੇ ਸਨ। ਦੂਜਾ ਕਾਰਣ ਸੀ ਕਿ ਪੜ੍ਹੇ ਲਿਖੇ ਬ੍ਰਾਹਮਣ ਜੋ ਇਸਲਾਮ ਵਿੱਚ ਆ ਗਏ ਤਾਂ ਇਸਲਾਮ ਧਰਮ ਬਹੁਤ ਤਰੱਕੀ ਕਰੇਗਾ। ਤੀਜਾ ਕਾਰਨ ਸੀ ਕਿ ਇਥੇ ਗਰੀਬੀ ਬਹੁਤ ਹੈ, ਲੋਕ ਲਾਲਚ ਵਿੱਚ ਫਸਕੇ ਆਪਣਾ ਧਰਮ ਬਦਲ ਲੈਣਗੇ। ਚੌਥਾ ਕਾਰਨ ਇਹ ਸੀ ਕਿ ਜੇ ਇਥੋਂ ਦੇ ਲੋਕ ਧਰਮ ਬਦਲਣ ਤੋਂ ਅੜਨਗੇ ਤਾਂ ਕਸ਼ਮੀਰ ਦੇ ਲਾਗਲੇ ਦੇਸ਼ ਪਿਸ਼ੌਰ ਤੇ ਕਾਬਲ ਦੇ ਲੋਕਾਂ ਨੂੰ ਜ਼ਹਾਦ ਦੇ ਨਾਮ ਉੱਤੇ ਭੜਕਾਕੇ ਅਤੇ ਲੁੱਟ ਦਾ ਲਾਲਚ ਦੇ ਕੇ ਇਨ੍ਹਾਂ ਦੇ ਉਦਾਲੇ ਕੀਤਾ ਜਾ ਸਕਦਾ ਹੈ।

ਔਰੰਗਜ਼ੇਬ ਦੇ ਹੁਕਮ ਨਾਲ ਸ਼ੇਰ-ਏ-ਅਫਗਾਨ ਇਫ਼ਤਿਆਰ ਖ਼ਾਨ ਕਸ਼ਮੀਰੀ ਹਿੰਦੂਆਂ ਨਾਲ ਬਹੁਤ ਸਖਤੀ ਨਾਲ ਪੇਸ਼ ਆਇਆ ਸੀ। ਉਹ ਆਨੇ-ਬਹਾਨੇ ਉਨ੍ਹਾਂ ਨੂੰ ਫੜ੍ਹਕੇ ਮੁਸਲਮਾਨ ਬਣਨ ਲਈ ਮਜ਼ਬੂਰ ਕਰ ਦਿੰਦਾ ਸੀ। ਪਿੰਡਾਂ ਦੇ ਪਿੰਡ ਘੇਰ ਕੇ ਉਥੋਂ ਦੇ ਵਬਨੀਕਾਂ ਤੋਂ ਤਲਵਾਰ ਦੇ ਜ਼ੋਰ ਨਾਲ ਕਲਮਾਂ ਪੜ੍ਹਾਇਆ ਜਾਂਦਾ ਸੀ। ਜੇ ਕੋਈ ਨਾਂਹ-ਨੁਕਰ ਕਰਦਾ ਤਾਂ ਕਤਲ ਕਰ ਦਿੱਤਾ ਜਾਂਦਾ ਸੀ। ਉਨ੍ਹਾਂ ਦੇ ਜਨੇਊ ਤੋੜ ਦਿੱਤੇ ਜਾਂਦੇ ਅਤੇ ਮੱਥਿਆਂ ਉਤੋਂ ਟਿੱਕੇ ਪੂੰਝ ਦਿੱਤੇ ਜਾਂਦੇ ਸਨ। ਉਨ੍ਹਾਂ ਨੂੰ ਜਬਰੀ ਗਊ ਦਾ ਮਾਸ ਖੁਵਾਇਆ ਜਾਂਦਾ ਸੀ। ਉਨ੍ਹਾਂ ਦੀਆਂ ਧੀਆਂ, ਭੈਣਾਂ ਅਤੇ ਪਤਨੀਆਂ ਨਾਲ ਬਲਾਤਕਾਰ ਕੀਤੇ ਜਾਂਦੇ ਸਨ। ਉਨ੍ਹਾਂ ਨੂੰ ਆਰਥਿਕ ਤੌਰ ਤੇ ਪ੍ਰੇਸ਼ਾਨ ਕਰਨ ਲਈ ਭਾਰੀ ਟੈਕਸਾਂ ਦਾ ਬੋਝ ਪਾ ਦਿੱਤਾ ਅਤੇ ਉਨ੍ਹਾਂ ਨੂੰ ਸਰਕਾਰੀ ਨੌਕਰੀਆਂ ਤੋਂ ਹਟਾ ਦਿੱਤਾ ਗਿਆ। ਇਸ ਜ਼ੁਲਮ ਦੇ ਕਾਰਨ ਬਹੁਤ ਸਾਰੇ ਹਿੰਦੂਆਂ ਨੇ ਧਰਮ ਤਬਦੀਲ ਕਰ ਲਿਆ। ਜਿਸ ਧਰਤੀ ਬਾਰੇ ਤੁਜਕਿ-ਜਹਾਂਗੀਰ ਵਿੱਚ ਲਿਖਿਅ ਹੈ:

*"ਅਗਰ ਫਿਰਦੌਸ਼ ਬਰ ਰੂਏ ਜਮੀਨੇ ਅਸਤ।*
*ਹਮੀ ਅਸਤੋ ਹਮੀ ਅਸਤੋਂ ਹਮੀ ਅਸਤੋ।"*

ਭਾਵ ਜੇ ਕਿਧਰੇ ਸਵਰਗ ਹੈ ਤਾਂ ਇਹੋ ਹੈ ਇਹੋ ਹੈ। ਉਸ ਸਵਰਗ ਕਹਾਂਉਦੀ ਕਸ਼ਮੀਰ ਦੀ ਧਰਤੀ ਨੂੰ ਸ਼ੇਰ-ਏ-ਅਫਗਾਨ ਇਫਤਿਆਰ ਖਾਨ ਨੇ ਜ਼ੁਲਮ ਦੀ ਹਨੇਰੀ ਝੁਲਾਕੇ ਨਰਕ ਬਣਾ ਕੇ ਰੱਖ ਦਿੱਤਾ ਚਾਰੇ-ਪਾਸੇ ਹਾਹਾਕਾਰ ਮੱਚ ਗਈ।

ਇਸ ਭੈੜੀ ਦਸ਼ਾ ਵਿੱਚ ਇਥੋਂ ਦੇ ਸਿਆਣੇ ਪੰਡਤਾਂ ਨੇ ਧਰਮ ਅਤੇ ਜਾਨ-ਮਾਲ ਦੀ ਰੱਖਿਆ ਲਈ ਸੋਚਣਾ ਸ਼ੁਰੂ ਕਰ ਦਿਤਾ। ਉਨ੍ਹਾਂ ਨੇ ਸ਼ੇਰ ਅਫਗਾਨ ਨਾਲ ਮੁਲਾਕਾਤ ਕਰਕੇ ਜ਼ੁਲਮ ਰੋਕਣ ਲਈ ਪੁਕਾਰ ਕੀਤੀ। ਪਰ ਅੱਗੋਂ ਉਨ੍ਹਾਂ ਨੂੰ ਧਰਮ ਬਦਲਣ ਦੀ ਤਜਵੀਜ਼ ਹੀ ਮਿਲੀ। ਉਨ੍ਹਾਂ ਦੇ ਕਹਿਣ ਤੇ ਸ੍ਰ: ਕਰਤਾਰ ਸਿੰਘ ਐਮ.ਏ. ਲਿਖਦੇ ਹਨ ਕਿ "ਕਸ਼ਮੀਰ ਦੇ ਗਵਰਨਰ ਨੇ ਹਿੰਦੂਆਂ ਨੂੰ ਸੋਚਣ ਲਈ ਛੇ ਮਹੀਨਿਆਂ ਦੀ ਮੁਹਲਤ ਦੇ ਦਿੱਤੀ ਤੇ ਨਾਲ ਹੀ ਕਹਿ ਦਿੱਤਾ ਕਿ "ਮੁਹਲਤ ਲੰਘ ਜਾਣ ਤੇ ਤੁਸੀਂ ਚੁੱਪ ਕਰਕੇ ਕਲਮਾਂ ਪੜ੍ਹ ਲਿਉ ਨਹੀਂ ਤਾਂ ਇੱਕ ਵੱਢਿਓਂ ਸਾਰੇ ਹੀ ਮਾਰ ਦਿੱਤੇ ਜਾਓਗੇ।"

ਸਰਕਾਰੀ ਅਤਿਆਚਾਰ ਤੋਂ ਬਚਣ ਲਈ ਅਤੇ ਮੁਹਲਤ ਲੰਘਣ ਤੋਂ ਪਹਿਲਾਂ-ਪਹਿਲਾਂ ਆਪਣੇ ਧਰਮ ਦੇ ਬਚਾਅ ਲਈ ਕਸ਼ਮੀਰੀ ਪੰਡਤਾਂ ਦੀ ਮਟਨ ਦੇ ਨਿਵਾਸੀ ਪੰਡਤ ਕਿਰਪਾ ਰਾਮ ਦੀ ਅਗਵਾਈ ਹੇਠ ਅਮਰਨਾਥ ਦੇ ਮੰਦਰ ਵਿੱਚ ਮੀਟਿੰਗ ਹੋਈ। ਜਿਸ ਵਿੱਚ ਕਾਫੀ ਸੋਚ-ਵਿਚਾਰ ਤੋਂ ਬਾਅਦ ਪੰਡਤ ਕਿਰਪਾ ਰਾਮ ਨੇ ਇੰਜ ਸਲਾਹ ਦਿੱਤੀ:

*"ਹਾਕਮ ਕਰਦਾ ਹੈ ਮਨ ਮਾਨੀ, ਵੜ ਗਈ ਉਹਦੇ 'ਚ ਰੂਹ ਸ਼ੈਤਾਨੀ। ਕਰਦੂ ਸਾਡੀ ਖਤਮ ਕਹਾਨੀ, ਨਹੀਂ ਭਰਮ ਪੰਡਤੋਂ। ਨੌਵੇਂ ਗੁਰੂ ਜੀ ਦੀ ਸ਼ਰਨ ਚਲੀਏ, ਬਚਾਉਣਾ ਜੇ ਧਰਮ ਪੰਡਤੋਂ।"*

ਉਸ ਨੇ ਬੜੇ ਵਿਸ਼ਵਾਸ਼ ਨਾਲ ਆਖਿਆ:

*"ਗੁਰੂ ਘਰ ਦੀ ਇਹ ਵਡਿਆਈ, ਜਿਹੜਾ ਆਵੇ ਚੱਲ ਸ਼ਰਨਾਈ। ਲਾਉਂਦੇ ਗਲ ਨੂੰ ਹੋਣ ਸਹਾਈ ਸ਼ੁਭ ਇਹ ਕਰਮ ਪੰਡਤੋਂ। ਨੌਵੇਂ ਗੁਰੂ ਜੀ ਦੀ ਸ਼ਰਨ ਚਲੀਏ, ਬਚਾਉਣਾ ਜੇ ਧਰਮ ਪੰਡਤੋਂ।"*

ਉਹ ਕਹਿਣ ਲਗਾ, " ਸ੍ਰੀ ਗੁਰੂ ਤੇਗ ਬਹਾਦਰ ਜੀ, ਸਾਡਾ ਨਿਰਾਦਰ ਨਹੀਂ ਹੋਣ ਦੇਣਗੇ, ਉਹ ਜ਼ਰੂਰ ਹੀ ਧਰਮ ਦੀ ਚਾਦਰ ਬਣਕੇ ਸਾਡੀ ਪੱਤ-ਆਬਰੂ ਢੱਕਣਗੇ ਅਤੇ ਸਾਡਾ ਧਰਮ ਬਚਾਉਣਗੇ। ਉਸ ਦੀ ਇਸ ਸਲਾਹ ਨਾਲ ਸਾਰੇ ਸਹਿਮਤ ਹੋ ਗਏ।

ਹਰਿਦੁਆਰ, ਕੁਰੂਕੇਸ਼ਤਰ ਅਤੇ ਮਥੁਰਾ ਆਦਿ ਦੇ 16 ਮੁਖੀ ਪੰਡਤਾਂ ਦਾ ਇੱਕ ਵਫ਼ਦ 25 ਮਈ ਸੰਨ 1675 ਈ:

ਨੂੰ ਪੰਡਤ ਕਿਰਪਾ ਦਾਸ ਦੀ ਅਗਵਾਈ ਹੇਠ ਸ੍ਰੀ ਅਨੰਦਪੁਰ ਸਾਹਿਬ ਵਿਖੇ ਗੁਰੂ ਦਰਬਾਰ ਵਿੱਚ ਹਾਜ਼ਰ ਹੋਇਆ। ਉਨ੍ਹਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਅਗੇ ਇੰਜ ਅਰਜ਼ੋਈ ਕੀਤੀ:

*"ਹਾਕਮ ਜੋ ਸਾਡੇ ਦੇਸ ਦਾ, ਬਹੁਤ ਹੀ ਜ਼ੁਲਮ ਕਮਾਉਂਦਾ।*
*ਮੱਥਿਆ ਤੋਂ ਤਿਲਕ ਪੂੰਝਕੇ, ਹਿੰਦੂਆਂ ਨੂੰ ਤੁਰਕ ਬਣਾਉਂਦਾ।*
*ਔਰੰਗੇ ਦਾ ਹੁਕਮ ਉਸਨੂੰ ਗਲਾਂ 'ਚੋਂ ਜੰਞੂ ਲਾਹੁੰਦਾ।*
*ਆਏ ਹਾਂ ਆਸਾਂ ਲਾ ਕੇ ਰੱਖਿਆ ਦੀ ਢਾਲ ਦਿਉ।*
*ਖਤਰੇ 'ਚੋਂ ਹਿੰਦੂ ਧਰਮ ਨੂੰ, ਬਾਹਰ ਨਿਕਾਲ ਦਿਉ।*
*ਖਤਰੇ 'ਚੋਂ ਧਰਮ ਅਸਾਂ ਦਾ..................।*

ਉਹ ਅੱਖਾਂ 'ਚੋਂ ਹੰਝੂ ਸੁੱਟ-ਸੁੱਟ ਕੇ ਆਖ ਰਹੇ ਸਨ:

*"ਦੇਵੀਆਂ ਦੇਵਤੇ ਅਸੀਂ ਸਾਰੇ ਧਿਆ ਲਏ ਨੇ।*
*ਪੱਥਰਾਂ ਦੇ ਠਾਕਰਾਂ ਅਗੇ, ਮੱਥੇ ਘਸਾ ਲਏ ਨੇ।*
*ਕਿਸੇ ਨਾ ਸੁਣੇ ਸਾਡੇ ਤਰਲੇ ਬਹੁਤ ਪਾ ਲਏ ਨੇ।*
*ਆਸਰਾ ਹੁਣ ਅਸਾਂ ਨੂੰ ਦੀਨ ਦਿਆਲ ਦਿਉ।*
*ਖਤਰੇ 'ਚੋਂ ਹਿੰਦੂ ਧਰਮ ਨੂੰ, ਬਾਹਰ ਨਿਕਾਲ ਦਿਉ*
*ਖਤਰੇ 'ਚੋਂ ਧਰਮ ਅਸਾਂ ਦੇ ..................।*

ਕਸ਼ਮੀਰੀ ਬ੍ਰਾਹਮਣਾਂ ਦੀ ਦੁੱਖ-ਭਰੀ ਦਾਸਤਾਨ ਸੁਣਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਬਹੁਤ ਗੰਭੀਰ ਹੋ ਕੇ ਸੋਚ-ਵਿਚਾਰ ਦੀ ਮੁਦਰਾ ਵਿੱਚ ਬੈਠੇ ਸਨ। ਉਸੇ ਸਮੇਂ ਆਪ ਜੀ ਦੇ ਫਰਜ਼ੰਦ ਸਾਹਿਬਜ਼ਾਦਾ ਸ੍ਰੀ ਗੋਬਿੰਦ ਰਾਇ ਜੀ ਜੋ 9 ਕੁ ਸਾਲਾਂ ਦੇ ਸਨ ਆਏ। ਉਨ੍ਹਾਂ ਨੇ ਪੰਡਤਾਂ ਨੂੰ ਗੱਲ ਵਿੱਚ ਪੱਲੇ ਪਾ ਕੇ ਮਾਯੂਸ ਹਾਲਤ ਵਿੱਚ ਖੜੇ ਵੇਖਕੇ ਪੁਛਿਆ:

*"ਕਿਉਂ ਉਤਰੇ ਚਿਹਰੇ ਕਿਉਂ ਡੁਸਕਦੇ ਨੇ,*
*ਕਿਉਂ ਅੱਖਾਂ 'ਚੋਂ ਵਗਾਏ ਹੋਏ ਨੇ ?*
*ਕਿਹੜੀ ਬਿਪਤਾ ਹੈ ਇਨ੍ਹਾਂ ਨੂੰ ਘੇਰ ਬੈਠੀ,*
*ਇਹ ਕੌਣ ਤੇ ਕਿਉਂ ਘਬਰਾਏ ਹੋਏ ਨੇ ?*

ਤਾਂ ਗੁਰੂ ਜੀ ਨੇ ਦੱਸਿਆ:

*"ਪੁਤਰ ਜੀ, ਦੁਖਾਂ ਦੇ ਮਾਰੇ ਇਹ ਤਾਂ,*
*ਪੰਡਤ ਕਸ਼ਮੀਰ ਤੋਂ ਆਏ ਹੋਏ ਨੇ।*
*ਪੂੰਝ ਤਿਲਕ ਤੇ ਜੋਰੀ ਜੰਞੂ ਲਾਹੁੰਦੇ,*
*ਜਾਲਮ ਹਾਕਮਾਂ ਦੇ ਇਹ ਸਤਾਏ ਹੋਏ ਨੇ।*
*ਕਹਿੰਦੇ ਡੁੱਬੇ ਨਾ ਬੇੜਾ ਹਿੰਦੂਆਂ ਦਾ,*
*ਮਦਦ ਵਾਸਤੇ ਸ਼ਰਨੀ ਆਏ ਹੋਏ ਨੇ।*
*ਗੁਰੂ ਦਰ ਤੋਂ ਆਸਰਾ ਮਿਲ ਸਕਦਾ,*
*ਦੀਵੇ ਆਸ ਦੇ ਇਨ੍ਹਾਂ ਜਗਾਏ ਹੋਏ ਨੇ।*

ਤਾਂ ਸਾਹਿਬਜ਼ਾਦਾ ਸ੍ਰੀ ਗੋਬਿੰਦ ਰਾਇ ਨੇ ਫਿਰ ਪੁਛਿਆ:

*"'ਬੇਲੀ' ਪੁੱਛਿਆ ਪਿਤਾ ਜੀ ਇਸ ਮਸਲੇ ਤੇ,*
*ਦਸੋ ਕੀਤੀ ਜੇ ਤੁਸਾਂ ਵਿਚਾਰ ਹੋਵੇ।*
*ਡੁੱਬ ਰਿਹਾ ਜੋ ਜ਼ੁਲਮ ਦੇ ਹੜ੍ਹ ਅੰਦਰ,*
*ਕੀਕਣ ਹਿੰਦੂਆਂ ਦਾ ਬੇੜਾ ਪਾਰ ਹੋਵੇ।*

ਫਿਰ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਖਿਆ:

*"ਕੋਈ ਹੋਵੇ ਧਰਮਾਤਮਾ ਪੁਰਸ਼ ਐਸਾ,*
*ਪਵਿੱਤਰ ਆਤਮਾ ਮਨ ਬਲਵਾਨ ਹੋਵੇ।*
*ਬੇੜਾ ਡੁੱਬਦਾ ਹਿੰਦੂਆਂ ਦਾ ਤਰ ਸਕਦੈ,*
*ਮਹਾਪੁਰਖ ਜੇ ਕੋਈ ਕੁਰਬਾਨ ਹੋਵੇ।*

ਤਾਂ ਫਿਰ ਉਸ ਸਮੇਂ ਸ੍ਰੀ ਗੋਬਿੰਦ ਰਾਇ ਜੀ ਕਹਿਣ ਲਗੇ:

*"ਤੁਸਾਂ ਨਾਲੋਂ ਵੱਧ ਕਿਹੜੀ ਉਚੀ ਆਤਮਾ।*
*ਤੁਹਾਡੇ ਜਿਹਾ ਕੋਈ ਨਹੀਂ ਧਰਮਾਤਮਾ।*
*ਸਿਰ ਦੇ ਕੇ ਕਰਮ ਕਮਾਓ ਪਿਤਾ ਜੀ।*
*ਹਿੰਦੂਆਂ ਦਾ ਧਰਮ ਬਚਾਉ ਪਿਤਾ ਜੀ।*

ਇਹ ਬਚਨ ਸੁਣਕੇ ਗੁਰੂ ਪਰਿਵਾਰ ਅਤੇ ਸਿੱਖ ਹੈਰਾਨ ਹੋ ਗਏ। ਜਦੋਂ ਉਨ੍ਹਾਂ ਨੂੰ ਲੋਕਾਂ ਨੇ ਕਿਹਾ ਕਿ ਗੁਰੂ-ਪਿਤਾ ਜੀ ਦੀ ਕੁਰਬਾਨੀ ਤੋਂ ਬਾਅਦ ਰਾਖਾ ਤੇ ਸਹਾਇਤਾ ਕਰਨ ਵਾਲਾ ਪਿਤਾ ਜੀ ਦਾ ਹੱਥ ਤੁਹਾਡੇ ਸਿਰ 'ਤੇ ਨਹੀਂ ਰਹਿਣਾ" ਤਾਂ ਉਹ ਕਹਿਣ ਲੱਗੇ, "ਜੋ ਪ੍ਰਮਾਤਮਾ ਮਾਤ-ਗਰਭ ਵਿੱਚ ਆਪਣਾ ਸਿਮਰਨ ਦੇ ਕੇ ਰੱਖਿਆ ਕਰਦਾ ਹੈ, ਉਹ ਹੁਣ ਇਥੇ ਵੀ ਸਾਡਾ ਰਾਖਾ ਤੇ ਸਹਾਇਕ ਹੋਵੇਗਾ।" ਆਪਣੇ ਲਾਡਲੇ ਫਰਜ਼ੰਦ ਦੇ ਮੁਖਾਰਬਿੰਦ ਤੋਂ ਇਹ ਸੁਣਕੇ ਸ੍ਰੀ ਗੁਰੂ ਤੇ ਗ ਬਹਾਦਰ ਜੀ ਬਹੁਤ ਪ੍ਰਸੰਨ ਹੋਏ ਅਤੇ ਗਲਵਕੜੀ 'ਚ ਲੈ ਕੇ ਪਿਆਰ ਦਿੱਤਾ। ਪਿਤਾ-ਪੁੱਤਰ ਦੀ ਵਾਰਤਾਲਾਪ ਤੋਂ ਸਿੱਖ ਸੰਗਤਾਂ ਨੂੰ ਪਤਾ ਲਗ ਗਿਆ ਸੀ ਕਿ ਗੁਰੂ-ਗੱਦੀ ਦਾ ਹੋਣ ਵਾਲਾ ਵਾਰਸ ਚੜ੍ਹਦੀ ਕਲਾ, ਦ੍ਰਿੜਤਾ, ਹੌਸਲੇ ਤੇ ਕੁਰਬਾਨੀ ਦੇ ਜਜ਼ਬੇ ਦਾ ਮਾਲਕ ਹੈ।

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਪੰਡਤ ਕਿਰਪਾ ਰਾਮ ਤੇ ਉਸ ਦੇ ਨਾਲ ਆਏ ਪੰਡਤਾਂ ਨੂੰ ਹੌਸਲਾ ਦਿੱਤਾ, ਡਰ ਦਾ ਤਿਆਗ ਕਰਕੇ ਧਰਮ ਵਿੱਚ ਪੱਕੇ ਰਹਿਣ ਲਈ ਪ੍ਰੇਰਿਆ ਅਤੇ:

*"ਨੌਵੇਂ ਗੁਰਾਂ ਨੇ ਆਖਿਆ ਪੰਡਤਾਂ ਨੂੰ,*
*ਔਰੰਗਜ਼ੇਬ ਨੂੰ ਖਬਰ ਪੁਹਚਾਉ ਤੁਸੀਂ।*

*ਧਾਰ ਲਵਾਂਗੇ ਅਸੀਂ ਇਸਲਾਮ ਆਪੇ,*
*ਸਾਡੇ ਆਗੂ ਗੁਰਾਂ ਤੋਂ ਈਨ ਮੰਨਵਾਓ ਤੁਸੀ।*

ਕਸ਼ਮੀਰੀ ਪੰਡਤਾਂ ਨੇ ਗੁਰੂ ਜੀ ਦੇ ਆਖੇ ਮੁਤਾਬਿਕ ਸ਼ੇਰ ਅਫਗਾਨ ਨੂੰ ਸਭ ਕੁਝ ਦਸ ਦਿੱਤਾ ਕਿ "ਹੁਣ ਸਾਡੇ ਆਗੂ ਸ੍ਰੀ ਗੁਰੂ ਤੇਗ ਬਹਾਦਰ ਜੀ ਹਨ ਪਹਿਲਾ ਉਨ੍ਹਾਂ ਨੂੰ ਈਨ ਮੰਨਵਾਓ ਜੇ ਉਹ ਇਸਲਾਮ ਧਰਮ ਧਾਰ ਲੈਣਗੇ ਅਸੀਂ ਵੀ ਮੁਸਲਮਾਨ ਬਣ ਜਾਵਾਗੇ।" ਉਸਨੇ ਹਸਨ ਅਬਦਾਲ ਵਿੱਚ ਠਹਿ ਕੇ ਬਾਦਸ਼ਾਹ ਔਰੰਗਜ਼ੇਬ ਨੂੰ ਇਹ ਖਬਰ ਭੇਜ ਦਿੱਤੀ। ਬਾਦਸ਼ਾਹ ਤਾਂ ਪਹਿਲਾਂ ਹੀ ਸਿੱਖ ਧਰਮ ਦੇ ਪ੍ਰਚਾਰ ਤੇ ਵਿਸਥਾਰ ਤੋਂ ਖਫਾ ਸੀ। ਕਿਉਂਕਿ ਉਹ ਗੁਰੂ ਜੀ ਨੂੰ ਭਾਰਤ ਨੂੰ ਇਸਲਾਮ ਦਾ ਘਰ ਬਣਾਉਣ ਦੇ ਰਾਹ ਵਿੱਚ ਰੁਕਾਵਟ ਸਮਝਦਾ ਸੀ। ਹੁਣ ਉਸ ਨੂੰ ਆਪ ਜੀ ਦੇ ਖਿਲਾਫ ਕਾਰਵਾਈ ਕਰਨ ਦਾ ਸੁਨਹਿਰੀ ਬਹਾਨਾ ਮਿਲ ਗਿਆ। ਉਂਝ ਉਹ ਵਿਚੋਂ ਖੁਸ਼ ਵੀ ਹੋਇਆ ਕਿ ਜੇਕਰ ਇਕ ਜਣੇ ਦੇ ਮੁਸਲਮਾਨ ਬਣ ਜਾਣ ਨਾਲ ਲੱਖਾਂ ਹਿੰਦੂ/ਸਿੱਖ ਇਸਲਾਮ ਧਰਮ ਧਾਰ ਲੈਣ ਤਾਂ ਇਸ ਤੋਂ ਵੱਧ ਚੰਗੀ ਗੱਲ ਕਿਹੜੀ ਹੋ ਸਕਦੀ ਹੈ। ਉਸ ਨੇ ਤੁਰੰਤ ਹੀ ਲਾਹੌਰ ਦੇ ਸੂਬੇਦਾਰ ਨੂੰ ਹੁਕਮ ਕੀਤਾ ਕਿ ਗੁਰੂ ਜੀ ਨੂੰ ਗ੍ਰਿਫਤਾਰ ਕਰਕੇ ਦਿੱਲੀ ਭੇਜਿਆ ਜਾਏ। ਲਾਹੌਰ ਦੇ ਸੂਬੇਦਾਰ ਨੇ ਇਹ ਹੁਕਮ ਅੱਗੇ ਸਰਹੰਦ ਦੇ ਫੌਜਦਾਰ ਦਿਲਾਵਰ ਖਾਨ ਨੂੰ ਪਹੁੰਚਾ ਦਿੱਤਾ।

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਅਨੁਭਵ ਕਰ ਲਿਆ ਸੀ ਕਿ ਹਿੰਦੂਆਂ ਦੇ ਹੱਕ ਵਿੱਚ ਡੱਟਣ ਕਰਕੇ ਉਨ੍ਹਾਂ ਦੀ ਗ੍ਰਿਫਤਾਰੀ ਸੰਭਵ ਹੈ ਅਤੇ ਸੀਸ ਵੀ ਲੇਖੇ ਲੱਗ ਸਕਦਾ ਹੈ। ਸੋ ਆਪ ਜੀ ਨੇ ਸਿੱਖ ਸੰਗਤਾਂ ਦੀ ਅਗਵਾਈ ਲਈ ਗੁਰਿਆਈ ਦੀ ਜ਼ਿੰਮੇਵਾਰੀ 8 ਜੁਲਾਈ 1675 ਈਸਵੀਂ ਨੂੰ ਸਾਹਿਬਜ਼ਾਦਾ ਸ੍ਰੀ ਗੋਬਿੰਦ ਰਾਇ ਜੀ ਨੂੰ ਬਖਸ਼ ਦਿੱਤੀ। ਸਿੱਖ ਸੰਗਤਾਂ ਨੂੰ ਆਉਣ ਵਾਲੇ ਸਮੇਂ ਦੇ ਹਾਲਾਤਾਂ ਤੋਂ ਜਾਣੂ ਕਰਵਾ ਕੇ ਪ੍ਰੇਰਿਆ ਕਿ, "ਧਰਮ ਵਿੱਚ ਪੱਕੇ ਰਹਿਣਾ ਨਾ ਹੀ ਕਿਸੇ ਤੋਂ ਡਰਨਾ ਤੇ ਨਾ ਹੀ ਕਿਸੇ ਨੂੰ ਡਰਾਉਣਾ ਅਤਿਆਚਾਰ ਦੇ ਵਿਰੁੱਧ ਡੱਟਣਾ, ਹੌਸਲੇ ਬਲੰਦ ਰੱਖਣੇ ਅਤੇ ਮਨ ਵਿੱਚ ਸਦਾ ਹੀ ਪ੍ਰਭੂ ਦੀ ਯਾਦ ਵਸਾਈ ਰੱਖਣਾ।"

ਆਪ ਜੀ ਚਾਹੁੰਦੇ ਸਨ ਕਿ ਗ੍ਰਿਫਤਾਰੀ ਤੋਂ ਪਹਿਲਾ ਪਹਿਲਾ ਜਿਨਾ ਵੀ ਗੁਰਮਤਿ ਦਾ ਪ੍ਰਚਾਰ ਹੋ ਸਕੇ ਉਹ ਠੀਕ ਹੈ। ਆਪ ਹਾਕਮਾਂ ਦੇ ਸਤਾਏ ਲੋਕਾਂ ਨੂੰ ਧੀਰਜ ਦੇ ਕੇ ਜਾਲਮਾਂਦੇ ਜ਼ੁਲਮ ਵਿਰੁੱਧ ਲਾਮਬੰਦ ਕਰਨਾ ਚਾਹੁੰਦੇ ਸਨ। ਇਸ ਲਈ ਆਪ 10 ਜੁਲਾਈ 1675 ਈ: ਨੂੰ ਦਿੱਲੀ ਵੱਲ ਰਵਾਨਾ ਹੋ ਗਏ। ਆਪ ਜੀ ਦੇ ਨਾਲ ਭਾਈ ਮਤੀਦਾਸ, ਭਾਈ ਸਤੀ ਦਾਸ ਅਤੇ ਭਾਈ ਦਿਆਲਾ ਜੀ ਵੀ ਗਏ। ਡਾਕਟਰ ਸ਼ਮਸ਼ੇਰ ਸਿੰਘ ਜੀ ਲਿਖਦੇ ਹਨ: "ਸੰਸਾਰ ਦਾ ਇਤਿਹਾਸ ਵੇਖੀਏ ਤਾਂ ਕਾਤਲ ਮਕਤੂਅਲ (ਸ਼ਹੀਦ) ਨੂੰ ਲੱਭਦੇ ਹਨ ਪ੍ਰੰਤੂ ਇਥੇ ਉਲਟ ਗੱਲ ਸੀ ਮਕਤੂਲ ਖੁਦ ਕਾਤਲ ਕੋਲ ਪੇਸ਼ ਹੋ ਜਾਂਦਾ ਹਨ:

*"ਬੇਲੀ' ਲਾਡਲੇ ਜੋ ਹਰਿਗੋਬਿੰਦ ਜੀ ਦੇ,*
*ਵੇਖੋ ਉਲਟੀ ਹੀ ਗੰਗਾ ਵਗਾਉਣ ਲੱਗੇ।*
*ਕਾਤਲ ਆਉਂਦੇ ਨੇ ਕਰਨ ਸ਼ਹੀਦ ਸਦਾ*
*ਪੇਸ਼ ਕਾਤਲਾਂ ਅਗੇ ਆਪ ਹੀ ਹੋਣ ਲਗੇ।*
*ਰਹੇ ਕਾਇਮ ਅਜ਼ਾਦੀ ਸਦਾ ਧਰਮ ਦੀ,*
*ਉੱਚੀ ਕਰਨ ਧਰਮ ਦੀ ਸ਼ਾਨ ਚੱਲੇ।*
*ਜਿਸ ਧਰਮ ਦੇ ਨਾਲ ਸਿਧਾਂਤਾਂ ਦਾ ਮੇਲ ਕੋਈ ਨਾ*
*ਉਸ ਧਰਮ ਤੋਂ ਹੋਣ ਕੁਰਬਾਨ ਚੱਲੇ।*

"ਜੁਲਾਈ 1675 ਈ: ਨੂੰ ਆਪ ਜੀ ਸਰਸਾ ਨਦੀ ਪਾਰ ਕਰਕੇ ਪਿੰਡ ਮਲਕਪੁਰ ਰੰਗੜਾ ਪੁੱਜੇ। ਇੱਥੋ ਰੋਪੜ ਦੇ ਥਾਣੇਦਾਰ ਮਿਰਜ਼ਾ ਨੂਰ ਮੁਹੰਮਦ ਖਾਨ ਨੇ ਆਪ ਜੀ ਨੂੰ ਤਿੰਨਾਂ ਸਿੱਖਾਂ ਸਮੇਤ ਗ੍ਰਿਫਤਾਰ ਕਰ ਲਿਆ ਤੇ ਫਿਰ ਸਰਹੰਦ ਭੇਜ ਦਿੱਤਾ। ਸਰਹੰਦੋਂ ਬੱਸੀ ਪਠਾਣਾਂ ਭੇਜਕੇ ਉਥੋਂ ਦੀ ਜੇਲ ਵਿੱਚ ਸਾਢੇ ਤਿੰਨ ਮਹੀਨੇ ਤੱਕ ਬੰਦੀ ਬਣਾਈ ਰੱਖਿਆ। ਔਰੰਗਜ਼ੇਬ ਦਾ ਹੁਕਮ ਆਉਣ ਤੇ ਦਿਲਾਵਰ ਖਾਂ ਨੇ ਆਪ ਜੀ ਨੂੰ ਤਿੰਨਾਂ ਸਿੱਖਾਂ ਸਮੇਤ ਪਿੰਜਰਿਆਂ ਵਿੱਚ ਬੰਦ ਕਰਕੇ ਤਕੜੇ ਪਹਿਰੇ ਹੇਠ ਦਿੱਲੀ ਵੱਲ ਤੋਰ ਦਿੱਤਾ। ਦਿੱਲੀ ਪੁੱਜਣ ਤੇ 3 ਨਵੰਬਰ 1675 ਈਸਵੀ ਨੂੰ ਚਾਂਦਨੀ ਚੌਂਕ ਵਾਲੀ ਕੋਤਵਾਲੀ ਵਿੱਚ ਕੈਦ ਕਰ ਦਿੱਤਾ। ਇਹ ਹਵਾਲਾ ਭੱਟ ਵਹੀ ਮੁਲਤਾਨੀ ਸਿੰਧੀ ਖਾਤਾ ਜਲਾਨੇ ਬਲਉਤੀ ਕਾ ਵਿਚੋਂ ਮਿਲਦਾ ਹੈ।

ਪਰ ਰਿਵਾਇਤੀ ਇਤਿਹਾਸ ਅਨੁਸਾਰ ਆਪ ਜੀ ਨੂੰ ਆਗਰੇ ਤੋਂ ਗ੍ਰਿਫਤਾਰ ਕਰਕੇ ਦਿੱਲੀ ਪੁਹਚਾਇਆ ਸੀ। ਉਸ ਅਨੁਸਾਰ ਆਪ ਕੀਰਤਪੁਰ, ਰੋਪੜ, ਨਨਹੇੜਾ, ਸੈਫਾਬਾਦ, ਸਮਾਣਾ, ਕੈਂਥਲ, ਲੱਖਣ ਮਾਜਰਾ, ਤੇ ਰੋਹਤਕ ਦੇ ਇਲਾਕਿਆਂ ਵਿੱਚ ਗੁਰਮਤਿ ਦਾ ਪ੍ਰਚਾਰ ਅਤੇ ਲੋਕ ਭਲਾਈ ਦੇ ਕਾਰਜ ਕਰਦੇ, ਲੋਕਾਂ ਨੂੰ ਨਾ ਡਰਨ ਅਤੇ ਨਾ ਡਰਾਉਣ ਦਾ ਉਪਦੇਸ਼ ਦੇਂਦੇ ਆਗਰੇ ਪੁੱਜੇ ਸਨ। ਇਥੇ ਆਪ

ਜੀ ਨੇ ਇੱਕ ਬਾਗ ਵਿੱਚ ਠਹਿਰਕੇ ਆਪਣੀ ਗ੍ਰਿਫਤਾਰੀ ਲਈ ਅਨੋਖਾ ਢੰਗ ਅਪਣਾਇਆ। ਆਪ ਜੀ ਨੇ ਸਯਦ ਅਲੀ (ਜਿਸ ਦੀ ਇਛਾ ਇਹ ਸੀ ਕਿ ਗੁਰੂ ਜੀ ਉਸਦੇ ਰਾਹੀ ਗ੍ਰਿਫਤਾਰ ਹੋਣ ਤਾਂ ਕਿ ਗ੍ਰਿਫਤਾਰੀ ਲਈ ਰੱਖਿਆ ਇਨਾਮ 1000 ਰੁਪਏ ਪ੍ਰਾਪਤ ਕਰਕੇ ਆਪਣੀ ਗਰੀਬੀ ਕੱਟ ਸਕੇ) ਦੇ ਪੋਤਰੇ ਨੂੰ ਕੀਮਤੀ ਦੁਸ਼ਾਲਾ ਦੇ ਸੋਨੇ ਦੀ ਮੁੰਦਰੀ ਦੇ ਕੇ ਆਪਣੇ ਦਾਦੇ ਨਾਲ ਜਾਕੇ ਮਠਿਆਈ ਲਿਆਉਣ ਲਈ ਕਿਹਾ। ਇਹ ਕੀਮਤੀ ਵਸਤਾਂ ਵੇਖਕੇ ਦੁਕਾਨਦਾਰ ਨੇ ਦੋਵਾਂ ਨੂੰ ਪੁਲੀਸ ਨੂੰ ਫੜਾ ਦਿੱਤਾ। ਖਬਰ ਮਿਲਣ ਤੇ 1200 ਘੋੜ ਸਵਾਰ ਸਿਪਾਹੀ ਦਿਲੀਓ ਆਏ ਤੇ ਆਗਰੇ ਤੋਂ ਆਪ ਜੀ ਨੂੰ ਸਖਤ ਪਹਿਰੇ ਹੇਠ ਦਿੱਲੀ ਲੈ ਗਏ।

ਉਸ ਸਮੇਂ ਔਰੰਗਜ਼ੇਬ ਦਿੱਲੀ ਵਿੱਚ ਨਹੀਂ ਸੀ, ਉਹ ਹਾਲੇ ਹਸਨ ਅਬਦਾਲ ਹੀ ਟਿਕਿਆ ਹੋਇਆ ਸੀ। ਸੋ ਰਾਜ-ਕਾਜ ਦਾ ਸਾਰਾ ਪ੍ਰਬੰਧ ਦਿੱਲੀ ਦੇ ਸੂਬੇਦਾਰ ਸਾਫੀ ਖਾਨ ਦੇ ਅਧੀਨ ਸੀ। 4 ਨਵੰਬਰ 1675 ਈ: ਵਿੱਚ ਗੁਰੂ ਜੀ ਨੂੰ ਉਸ ਦੇ ਸਾਹਮਣੇ ਪੇਸ਼ ਕੀਤਾ ਗਿਆ। ਉਸ ਨੇ ਆਪ ਜੀ ਨੂੰ ਕਿਹਾ ਕਿ "ਆਪਣੀ ਉਚੀ ਅਵਸਥਾ ਦੀ ਪਰਖ ਵਾਸਤੇ ਕੋਈ ਕਰਾਮਾਤ ਵਿਖਾਉ। ਆਪ ਜੀ ਨੇ ਇਹ ਕਹਿ ਕੇ ਕਰਾਮਾਤ ਵਿਖਾਉਣ ਤੋਂ ਇਨਕਾਰ ਕਰ ਦਿੱਤਾ ਕਿ "ਕਰਾਮਾਤ ਵਿਖਾਉਣਾ ਹਉਮੈ ਦਾ ਪ੍ਰਗਟਾਵਾ ਹੈ, ਇਸ ਦਾ ਭਗਤੀ ਨਾਲ ਕੋਈ ਸਬੰਧ ਨਹੀਂ। ਉਸ ਸਮੇਂ ਦਿੱਲੀ ਦੇ ਸ਼ਾਹੀ ਕਾਜੀ ਅਬਦੁਲ ਵਹਾਬ ਵੁਹਰਾ ਨੇ ਸਾਫੀ ਖਾਨ ਨੂੰ ਆਪ ਜੀ ਦੇ ਖਿਲਾਫ ਭੜਕਾਉਣ ਦੀ ਕੋਸ਼ਿਸ਼ ਕੀਤੀ ਸੀ। ਪਰ ਉਸ ਨੇ ਚੁੱਪ ਰਹਿਣਾ ਚੰਗਾ ਸਮਝਕੇ ਆਪ ਜੀ ਨੂੰ ਕੋਤਵਾਲੀ ਭੇਜ ਦਿੱਤਾ।

ਅਗਲੇ ਦਿਨ 5 ਨਵੰਬਰ ਨੂੰ ਸੂਬੇਦਾਰ ਸਾਫੀ ਖਾਨ ਨੇ ਆਪ ਜੀ ਨੂੰ ਔਰੰਗਜ਼ੇਬ ਦਾ ਹੁਕਮ ਸੁਣਾਇਆ ਕਿ, ਕਰਾਮਾਤ ਵਿਖਾਓ, ਇਸਲਾਮ ਧਰਮ ਧਾਰਨ ਕਰ ਲਉ, ਨਹੀਂ ਤਾਂ ਮਰਨ ਲਈ ਤਿਆਰ ਹੋ ਜਾਉ। ਪ੍ਰੋਫੈਸਰ ਸਾਹਿਬ ਸਿੰਘ ਡੀ.ਲਿਟ "ਜੀਵਨ ਬਿਰਤਾਂਤ ਸ੍ਰੀ ਗੁਰੂ ਤੇਗ ਬਹਾਦਰ ਜੀ" ਵਿੱਚ ਲਿਖਦੇ ਹਨ ਕਿ "ਆਪ ਜੀ ਨੂੰ ਕਸ਼ਮੀਰੀ ਪੰਡਤਾਂ ਦਾ ਸਾਥ ਛੱਡਣ ਲਈ ਵੀ ਕਿਹਾ ਗਿਆ ਸੀ।" ਆਪ ਜੀ ਨੇ ਆਖਿਆ "ਕਰਾਮਾਤ ਵਿਖਾਉਣ ਨੂੰ ਅਸੀਂ ਨਾਟਕ ਚੇਟਕ ਸਮਝਦੇ ਹਾਂ। ਧਰਮ ਸਾਰੇ ਚੰਗੇ ਹਨ ਜੋ ਪ੍ਰਭੂ ਦੇ ਮਿਲਾਪ ਦਾ ਢੰਗ ਦੱਸਦੇ ਹਨ। ਪਰ ਕਿਸੇ ਦਾ ਜ਼ਬਰੀ ਧਰਮ ਬਦਲਾਉਣਾ ਸੱਚੇ ਧਰਮੀਆਂ ਦਾ ਕੰਮ ਨਹੀਂ। ਅਸੀਂ ਧਰਮ ਬਦਲਣ ਅਤੇ ਜਬਰੀ ਧਰਮ ਬਦਲਾਉਣ ਵਿੱਚ ਯਕੀਨ ਨਹੀਂ ਰੱਖਦੇ। ਹਿੰਦੂਆਂ ਦਾ ਸਾਥ ਛੱਡ ਦੇਣ ਬਾਰੇ ਜੋ ਆਪ ਜੀ ਨੇ ਜਵਾਬ ਦਿੱਤਾ ਉਸਨੂੰ ਭੱਟ ਕੇਸ਼ੋ ਨੇ ਇਸ ਤਰ੍ਹਾਂ ਕਲਮ ਬੰਦ ਕੀਤਾ ਹੈ:

*"ਬਾਂਹਿ ਜਿਨ੍ਹਾਂ ਦੀ ਪਕੜੀਐ, ਸਿਰ ਦੀਜੈ ਬਾਂਹਿ ਨਾ ਛੋੜੀਐ॥*
*ਤੇਗ ਬਹਾਦਰ ਬੋਲਿਆ ਧਰ ਪਈਏ ਧਰਮ ਨਾ ਛੋਡੀਐ॥"*

ਆਪ ਜੀ ਨੇ ਸਾਫੀ ਖਾਨ ਨੂੰ ਸਾਫ਼ ਆਖ ਦਿੱਤਾ ਕਿ, "ਤੁਹਾਡੀ ਮੌਤ ਵਾਲੀ ਸ਼ਰਤ ਸਾਨੂੰ ਪ੍ਰਵਾਨ ਹੈ। ਅਸੀਂ ਆਪਣੇ ਸੱਚੇ ਅਕੀਦੇ ਅਤੇ ਧਰਮ ਦੀ ਅਜ਼ਾਦੀ ਲਈ ਜੀਵਨ ਦੀ ਆਹੂਤੀ ਦੇਣ ਲਈ ਤਿਆਰ ਹਾਂ।" ਸੂਬੇਦਾਰ ਸਾਫੀ ਖਾਨ ਨੇ ਨਿਰਉਤਰ ਹੋ ਕੇ ਆਪ ਜੀ ਨੂੰ ਫਿਰ ਕੋਤਵਾਲੀ ਭੇਜ ਦਿੱਤਾ।

6 ਨਵੰਬਰ ਨੂੰ ਕਾਜ਼ੀ ਅਬਦੁਲ ਵਹਾਬ ਨੇ ਕੋਤਵਾਲੀ ਆਕੇ ਆਪ ਜੀ ਨੂੰ ਸ਼ਾਹੀ ਫੁਰਮਾਨ ਨੂੰ ਮੰਨ ਜਾਣ ਲਈ ਧਮਕਾਇਆ। ਆਪ ਜੀ ਦੇ ਇਨਕਾਰ ਕਰਨ ਤੇ ਉਸ ਨੇ ਤੈਸ਼ ਵਿੱਚ ਆ ਕੇ ਕੋਤਵਾਲੀ ਦੇ ਦਰੋਗੇ ਰਾਹੀਂ ਆਪ ਜੀ ਨੂੰ ਸਖਤ ਤਸੀਹੇ ਦਿੱਤੇ। ਸਰੀਰ ਉੱਤੇ ਗਰਮ-ਗਰਮ ਰੇਤਾ ਪਾਇਆ, ਛਮਕਾਂ ਮਾਰ-ਮਾਰ ਕੇ ਲਾਸ਼ਾ ਪਾ ਦਿੱਤੀਆਂ। 10 ਨਵੰਬਰ ਨੂੰ ਆਪ ਜੀ ਨੂੰ ਤੱਪਦੇ ਥੰਭ ਨਾਲ ਲਾ ਦਿੱਤਾ। ਪਰ ਆਪ ***"ਨਹਿ ਭੈ ਮਾਨਤ ਆਨ"*** ਦੇ ਸਿਧਾਂਤ ਉੱਤੇ ਡੱਟੇ ਰਹੇ। ਅਕਹਿ ਤੇ ਅਸਹਿ ਤਸੀਹੇ ਝੱਲਕੇ ਆਪ ਜੀ ਸਮੇਰ ਪਰਬਤ ਵਾਂਗ ਅਡੋਲ ਰਹੇ। ਜਦੋਂ ਗੁਰੂ ਜੀ ਆਪਣੇ ਇਰਾਦੇ ਤੋਂ ਥਿੜਕਦੇ ਨਜ਼ਰ ਨਾ ਆਏ ਤਾਂ ਸ਼ਾਤਰ ਦਿਮਾਗ ਕਾਜੀ ਨੇ ਆਪ ਜੀ ਨੂੰ ਥਿੜਕਾਉਣ ਲਈ ਪੁੱਠੀ ਚਾਲ ਚਲੀ। ਉਸ ਨੇ ਆਪ ਜੀ ਸਾਹਮਣੇ ਆਪ ਜੀ ਦੇ ਜਾਨ ਤੋਂ ਪਿਆਰੇ ਸਿੱਖਾਂ ਨੂੰ ਚਾਂਦਨੀ ਚੌਂਕ ਵਿੱਚ ਲਿਆਕੇ ਸਖਤ ਤਸੀਹੇ ਦੇ ਕੇ ਧਰਮ ਬਦਲਣ ਲਈ ਧਮਕਾਇਆ। ਪਰ ਤਿੰਨਾਂ ਗੁਰਸਿੱਖਾਂ ਨੇ ਹੀ ਧਰਮ ਬਦਲਣ ਤੋਂ ਸਾਫ ਇਨਕਾਰ ਕਰ ਦਿੱਤਾ। ਗੁੱਸੇ ਵਿੱਚ ਆ ਕੇ ਕਾਜੀ ਨੇ ਮੌਤ ਦਾ ਫਤਵਾ ਸੁਣਾ ਦਿੱਤਾ ਤੇ ਉਸ ਦੇ ਇਸ਼ਾਰਾ ਕਰਨ ਤੇ ਜ਼ਲਾਦਾਂ ਨੇ:

"ਮਤੀ ਦਾਸ ਨੂੰ ਸੀ ਆਰੇ ਨਾਲ ਪਾੜਿਆ।
ਸਤੀ ਦਾਸ ਨੂੰ ਸੀ ਅੱਗ ਨਾਲ ਸਾੜਿਆ।
ਦੇਗ ਵਿੱਚ ਸੀ ਦਿਆਲਾ ਜੀ ਨੂੰ ਕਾੜਿਆ।
ਤਿੰਨਾਂ ਦੂਲਿਹਆਂ ਵਿਆਹਿਆ ਲਾੜੀ ਮੌਤ ਨੂੰ।

ਪਰ ਦਿਲੋਂ ਨਾ ਬੁਝਾਇਆ ਸਿੱਖੀ ਜੋਤ ਨੂੰ।"

ਹੁਣ ਕਾਜ਼ੀ ਨੂੰ ਅਹਿਸਾਸ ਹੋ ਗਿਆ ਕਿ ਜੇ ਸਿੱਖ ਤਸੀਹੇ ਸਹਿਕੇ ਅਤੇ ਖੌਫਨਾਕ ਮੌਤ ਨੂੰ ਗੱਲ ਨਾਲ ਲਾ ਕੇ ਨਹੀਂ ਡੋਲੇ ਤਾਂ ਸਤਿਗੁਰੂ ਵੀ ਆਪਣੇ ਅਕੀਦੇ ਤੋਂ ਨਹੀਂ ਥਿੜਕਣਗੇ। ਉਸ ਨੇ ਆਪ ਜੀ ਦੇ ਖਿਲਾਫ ਸੀਸ ਧੜ ਤੋਂ ਜੁਦਾ ਕਰਨ ਦਾ ਫਤਵਾ ਸੁਣਾ ਦਿੱਤਾ। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਇੱਕ ਰੁੱਖ ਥੱਲੇ ਜਪੁਜੀ ਸਾਹਿਬ ਦਾ ਪਾਠ ਕਰ ਰਹੇ ਸਨ ਉਸ ਸਮੇਂ ਕਾਜ਼ੀ ਦੇ ਇਸ਼ਾਰਾ ਕਰਨ 'ਤੇ:

*"ਕੀਤਾ ਵਾਰ ਜਲਾਦ ਨੇ, ਸਿਰ ਧੜ ਤੋਂ ਲੱਥਾ।*
*ਬੇ-ਭਾਗਾ ਮੁਗਲ ਰਾਜ ਦਾ ਹੋਇਆ ਸੀ ਮੱਥਾ।*
*ਹੈਂ ਹੈਂ ਲੋਕ ਸੀ ਕਰਦੇ, ਵਰਤੀ ਸਭ ਹੈਰਾਨੀ।*
*ਤੇਗ ਬਹਾਦਰ ਗੁਰੂ ਨੇ, ਵਾਰੀ ਜਿੰਦਗਾਨੀ।"*

ਤੇਗ ਦਾ ਵਾਰ ਕਰਨ ਵਾਲਾ ਜਲਾਦ ਸਮਾਣੇ ਦਾ ਵਾਸੀ ਜਲਾਲੁੱਦੀਨ ਸੀ। ਉਸੇ ਸਮੇਂ ਭਾਰੀ ਗਿਣਤੀ ਵਿੱਚ ਲੋਕ ਚਾਂਦਨੀ ਚੌਂਕ ਵਿਖੇ ਇਕੱਤਰ ਸਨ। ਇਹ ਵਾਕਿਆ 11 ਨਵੰਬਰ 1675 ਈਸਵੀ ਵੀਰਵਾਰ ਦਾ ਸੀ ਜਦੋਂ:

*ਸੀਸ ਗੁਰਾਂ ਨੇ ਵਾਰਕੇ ਉਪਕਾਰ ਸੀ ਕੀਤਾ।*
*ਡੁੱਬਦਾ ਬੇੜਾ ਹਿੰਦੂਆਂ ਦਾ ਪਾਰ ਸੀ ਕੀਤਾ।*
*ਹਿੰਦੂ ਧਰਮ ਬਚਾ ਲਿਆ 'ਬੇਲੀ' ਦੇ ਕੁਰਬਾਨੀ।*
*ਤੇਗ ਬਹਾਦਰ ਗੁਰੂ ਨੇ ਵਾਰੀ ਜਿੰਦਗਾਨੀ।*

ਲੋਕਾਂ ਨੂੰ ਭੈ-ਭੀਤ ਕਰਨ ਲਈ ਕਾਜ਼ੀ ਨੇ ਬਾਦਸ਼ਾਹ ਔਰੰਗਜ਼ੇਬ ਦਾ ਇਹ ਹੁਕਮ ਵੀ ਸੁਣਾਇਆ ਸੀ ਕਿ ਆਪ ਜੀ ਦੇ ਸਰੀਰ ਦੇ ਚਾਰ ਟੋਟੇ ਕਰਕੇ, ਦਿੱਲੀ ਦੇ ਚਾਰਾਂ ਦਰਵਾਜ਼ਿਆ ਤੇ ਟੰਗੇ ਜਾਣ। ਸਤਿਗੁਰਾਂ ਦੇ ਪਵਿੱਤਰ ਸਰੀਰ ਦੀ ਬੇਦਅਬੀ ਨਾ ਹੋਣ ਦੇਣ ਦਾ ਇਰਾਦਾ ਦਿੱਲੀ ਦੇ ਸਿੱਖਾਂ ਨੇ ਪਹਿਲਾ ਹੀ ਬਣਾ ਲਿਆ ਸੀ। ਭਾਈ ਜੈਤਾ ਜੀ, ਭਈ ਨਾਨੂੰ ਜੀ, ਭਾਈ ਤੁਲਸਾ ਜੀ, ਭਾਈ ਲੱਖੀ ਸ਼ਾਹ ਵਣਜਾਰੇ ਤੋਂ ਹੋਰ ਸਿੱਖਾਂ ਨੇ ਹਨੇਰੇ ਦਾ ਲਾਭ ਉਠਾਕੇ ਚਾਂਦਨੀ ਚੌਂਕ ਵਿੱਚੋਂ ਆਪ ਜੀ ਨੂੰ ਸੀਸ ਅਤੇ ਧੜ ਚੁੱਕ ਲਿਆ ਸੀ। ਲੱਖੀ ਸ਼ਾਹ ਵਣਜਾਰੇ ਨੇ ਆਪਣੇ ਘਰ ਨੂੰ ਅੱਗ ਲਾ ਕੇ ਧੜ ਦਾ ਸੰਸਕਾਰ ਕਰ ਦਿੱਤਾ ਸੀ, ਇਥੇ ਹੁਣ ਗੁਰਦੁਆਰਾ ਰਕਾਬ ਗੰਜ ਹੈ। ਭਾਈ ਜੈਤਾ ਜੀ, ਭਾਈ ਨਾਨੂੰ ਜੀ ਅਤੇ ਭਾਈ ਉਦਾ ਜੀ ਸੀਸ ਲੈ ਕੇ ਚੌਥੇ ਦਿਨ ਕੀਰਤਪੁਰ ਪੁੱਜ ਗਏ। ਇਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨੌਵੇਂ ਗੁਰੂ ਜੀ ਦੇ ਸੀਸ ਨੂੰ ਛਾਤੀ ਨਾਲ ਲਾ ਕੇ ਲੰਮਾ ਸਫਰ ਤਹਿ ਕਰਨ ਵਾਲੇ ਭਾਈ ਜੈਤਾ ਜੀ ਨੂੰ ਗੱਲ ਲਾ ਕੇ ਪਿਆਰ ਕੀਤਾ ਅਤੇ **"ਰੰਘਰੇਟਾ ਗੁਰੂ ਦਾ ਬੇਟਾ"** ਕਹਿ ਕੇ ਸਨਮਾਨ ਦਿੱਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਗਵਾਈ ਹੇਠ ਸਿੱਖ ਸੰਗਤਾਂ ਦੀ ਭਾਰੀ ਗਿਣਤੀ ਨੇ ਸੀਸ ਸ੍ਰੀ ਅਨੰਦਪੁਰ ਸਾਹਿਬ ਲਿਆਂਦਾ ਅਤੇ ਪੂਰਨ ਗੁਰਮਤਿ ਰਹਿਤ ਮਰਿਆਦਾ ਅਨੁਸਾਰ ਸੀਸ ਦਾ ਸੰਸਕਾਰ ਕਰ ਦਿੱਤਾ, ਇਥੇ ਹੁਣ ਗੁਰਦੁਆਰਾ ਸੀਸ ਗੰਜ ਸ਼ੁਸ਼ੋਬਤ ਹੈ। ਜਿਥੇ ਸੀਸ ਲੱਥਾ ਸੀ, ਉਥੇ (ਦਿੱਲੀ ਵਿਖੇ) ਵੀ ਚਾਂਦਨੀ ਚੌਂਕ ਵਿੱਚ ਸੀਸ ਗੰਜ ਸਾਹਿਬ ਗੁਰਦੁਆਰਾ ਹੈ।

ਬੇਸ਼ੱਕ ਆਪ ਜੀ ਦੀ ਅਦੁਤੀ ਸ਼ਹੀਦੀ ਹਿੰਦੂ ਧਰਮ ਦੀ ਰੱਖਿਆ ਲਈ ਹੋਈ ਸੀ। ਫਿਰ ਵੀ ਆਪ ਜੀ ਦੀ ਸ਼ਹਾਦਤ ਨੂੰ ਕਿਸੇ ਇੱਕ ਖਿਤੇ ਦੇ ਲੋਕਾਂ ਦੇ ਧਰਮ ਦੇ ਬਚਾਅ ਨਾਲ ਜੋੜਕੇ ਨਹੀਂ ਵੇਖਿਆ ਜਾ ਸਕਦਾ। ਜੇ ਹਿੰਦੂਆਂ ਦੀ ਜਗਾ ਉੱਤੇ ਕਿਸੇ ਹੋਰ ਧਰਮ ਨੂੰ ਮੰਨਣ ਵਾਲੇ ਲੋਕ ਜੁਲਮ ਦਾ ਸ਼ਿਕਾਰ ਹੁੰਦੇ ਤਾਂ ਆਪ ਜੀ ਉਨ੍ਹਾਂ ਦੀ ਰੱਖਿਆ ਲਈ ਵੀ ਜ਼ਰੂਰ ਸ਼ਹੀਦ ਹੁੰਦੇ। ਆਪ ਜੀ ਦੀ ਸ਼ਹੀਦੀ ਸਮੁੱਚੇ ਸੰਸਾਰ ਦੇ ਮਜ਼ਲੂਮਾਂ ਲਈ ਸੀ। ਪੜ੍ਹੋ ਭਾਈ ਸੈਣ ਸਿੰਘ ਸੈਨਾਪਤੀ ਦੀਆਂ ਇਹ ਮਹਾਨ ਕਾਵਿ ਸਤਰਾਂ: ਪ੍ਰਗਟ ਪਏ ਗੁਰੂ ਤੇਗ ਬਹਾਦਰ॥ ਸਗਲ ਸ੍ਰਿਸਟਿ ਪੈ ਢਾਪੀ ਚਾਦਰ।

ਕਰਮ ਧਰਮ ਕੀ ਜਿਨਿ ਪਤਿ ਰਾਖੀ॥ ਅਟਲ ਕਰੀ ਕਲਿਯੁਗ ਮੈ ਸਾਖੀ। ਸਗਲ ਸ੍ਰਿਸਟਿ ਜਾ ਕਾ ਜਗ ਭਯੋ। ਜਿਹ ਤੇ ਸਰਬ ਧਰਮ ਬਚਯੋ॥ ਤੀਨ ਲੋਕ ਮੈਂ ਜੈ ਜੈ ਭਈ। ਸਤਿਗੁਰ ਪੈਜ ਰਾਖ ਇਮ ਲਈ॥

*(ਗੁਰ ਸੋਭਾ, ਪੰਨਾ 90)*


*ਸਹਾਇਕ ਸ੍ਰੋਤ:*

1. ਜੀਵਨ ਗਾਥਾ ਤੇ ਉਪਦੇਸ਼ ਗੁਰੂ ਤੇਗ ਬਹਾਦਰ ਜੀ (ਸਿੱਖ ਮਿਸ਼ਨਰੀ ਕਾਲਜ ਲੁਧਿਆਣਾ)
2. ਸਿੱਖ ਇਤਿਹਾਸ ਭਾਗ 1 (ਸ੍ਰ. ਕਰਤਾਰ ਸਿੰਘ ਐਮ.ਏ.)
3. ਜੀਵਨ ਬ੍ਰਿਤਾਂਤ ਗੁਰੂ ਤੇਗ ਬਹਾਦਰ ਜੀ (ਪ੍ਰੋਫੈਸਰ ਸਾਹਿਬ ਸਿੰਘ ਡੀ.ਲਿਟ.)
4. ਗੁਰਮਤਿ ਪ੍ਰਕਾਸ਼ (ਦਸੰਬਰ 2015)
5. ਸਿੱਖ ਫੁਲਵਾੜੀ (ਨਵੰਬਰ 2010)


—0—

# ਹਰਿ ਜਪਦਿਆ ਖਿਨੁ ਢਿਲ ਨ ਕੀਜਈ

*ਹਰੀ ਸਿੰਘ ਕੁਵੈਤ ਵਾਲੇ*
*98140-07847*

ਇਸ ਜੀਵ ਨੂੰ ਅਨੇਕ ਜਨਮ ਭਟਕਦੇ ਰਹਿਣ ਤੋਂ ਬਾਅਦ ਬੜੀ ਮੁਸ਼ਕਲ ਨਾਲ ਇਹ ਮਨੁੱਖਾ ਦੇਹ ਮਿਲਦੀ ਹੈ ਤੇ ਇਸ ਸੰਸਾਰ ਵਿੱਚ ਆਉਂਦਾ ਹੈ। ਇਸ ਲਈ, ਇਸ ਨੂੰ ਚਾਹੀਦਾ ਹੈ ਕਿ ਇਹ ਜੀਵਨ ਜੋ ਇਸ ਨੂੰ ਮਿਲੀ ਹੈ ਉਸ ਰਾਹੀਂ ਪ੍ਰਮਾਤਮਾ ਦੀ ਭਗਤੀ ਕਰਕੇ, ਇਸ ਅਵਸਰ ਨੂੰ ਪੂਰਾ ਪੂਰਾ ਲਾਭ ਉਠਾਂਦੇ ਹੋਏ ਆਪਣਾ ਜਨਮ ਸਫਲ ਕਰਕੇ ਵਾਸਪ ਜਾਵੇ। ਪਰ ਜੀਵ ਦੀ ਬਦਕਿਸਮਤੀ ਕਿ ਇਹ ਇਥੇ ਸੰਸਾਰ ਵਿੱਚ ਆ ਕੇ ਪ੍ਰਵਾਰਿਕ ਮੋਹ, ਧਨ ਦੌਲਤ ਇਕੱਠੀ ਕਰਨੀ ਤੇ ਮਹਿਲ ਮਾੜੀਆਂ ਦੇ ਝੰਮੇਲਿਆਂ ਵਿੱਚ ਐਸਾ ਖਚਤ ਹੁੰਦਾ ਹੈ ਕਿ ਇਹ ਜੀਵਨ ਦੇ ਅਸਲੀ ਪ੍ਰਯੋਜਨ ਬਾਰੇ ਬਿਲਕੁਲ ਭੁੱਲ ਜਾਂਦਾ ਹੈ। ਸਾਨੂੰ ਗੁਰਬਾਣੀ ਦਾ ਉਪਦੇਸ਼ ਹੈ:

**ਪ੍ਰਾਣੀ ਏਕੋ ਨਾਮੁ ਧਿਆਵਹੁ॥**
**ਅਪਨੀ ਪਤਿ ਸੇਤੀ ਘਰਿ ਜਾਵਹੁ॥੧॥**

*(ਅੰਗ ੧੨੫੮)*

ਬੱਸ ਦੁਨਿਆਵੀ ਰੰਗ ਤਮਾਸ਼ਿਆਂ, ਖਾਣਾ ਪੀਣਾ ਤੇ ਹੱਸਣਾ ਸੌਣੇ ਵਿੱਚ ਹੀ ਮਸਤ ਹੋ ਜਾਂਦਾ ਹੈ ਅਤੇ ਮਰਨਾ ਵਿਸਰ ਜਾਂਦਾ ਹੈ:

**ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ॥**
**ਖਸਮੁ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣੁ ਨਹੀ ਰਹਣਾ॥੧॥**

*(ਅੰਗ ੧੨੫੪)*

ਇੱਕ ਵਾਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਅਨੰਦਪੁਰ ਸਾਹਿਬ ਦਰਬਾਰ ਸਜਿਆ ਹੋਇਆ ਸੀ ਤੇ ਆਪ ਤਖਤ ਉਪਰ ਬਿਰਾਜਮਾਨ ਸਨ। ਆਪ ਜੀ ਨੇ ਸੁੰਦਰ ਪੁਸ਼ਾਕ ਪਾਈ ਹੋਈ ਸੀ ਤੇ ਸਿਰ ਤੇ ਕਲਗੀ ਸੋਭ ਰਹੀ ਸੀ। ਇੱਕ ਹੱਥ ਬਾਜ ਤੇ ਦੂਸਰੇ ਹੱਥ ਵਿੱਚ ਸ਼ਮਸ਼ੀਰ ਫੜੀ ਹੋਈ ਸੀ। ਪਿੱਠ ਪਿੱਛੇ ਸੋਨੇ ਦੀਆਂ ਨੋਕਾਂ ਵਾਲੇ ਤੀਰਾਂ ਨਾਲ ਭਰਿਆ ਹੋਇਆ ਭਥਾ ਲਮਕ ਰਿਹਾ ਸੀ। ਦੂਰੋਂ ਨੇੜਿਓ ਆਈਆਂ ਸੰਗਤਾਂ ਵਿਚੋਂ ਇੱਕ ਪਾਸੇ ਸੂਰਵੀਰ ਸਿੰਘ ਦੇ ਦੂਸਰੇ ਪਾਸੇ ਸਿੰਘਣੀਆਂ ਬੈਠੀਆਂ ਗੁਰੂ ਜੀ ਦੇ ਬਚਨ ਸੁਣ ਰਹੀਆਂ ਸਨ।

ਏਨੇ ਨੂੰ ਇੱਕ ਮੁਸਲਮਾਨ ਸਾਂਈ ਫਕੀਰ ਦਰਸ਼ਨਾਂ ਨੂੰ ਆਇਆ ਪਰ ਇਹ ਸਾਰਾ ਸ਼ਾਹੀ ਠਾਠ ਵੇਖ ਕੇ ਪਿਛੇ ਹੀ ਖੜਾ ਹੈਰਾਨ ਹੋ ਰਿਹਾ ਸੀ ਕਿ ਉਹ ਤਾਂ ਸੋਚਦਾ ਸੀ ਕਿ ਨਾਨਕ ਪੀਰ ਦੀ ਗੱਦੀ ਦਾ ਵਾਰਸ ਕੋਈ ਫਕੀਰੀ ਲਿਬਾਸ ਵਿੱਚ ਫੱਟੇ ਪੁਰਾਣੇ ਕੱਪੜੇ ਪਾਈ, ਸਿਰ ਤੇ ਜਟਾਂਵਾਂ ਤੇ ਹੱਥ ਵਿੱਚ ਮਾਲਾ ਹੋਵੇਗੀ। ਇਥੇ ਤਾਂ ਬਿਲਕੁਲ ਗੱਲ ਉਲਟ ਹੋ ਰਹੀ ਹੈ। ਏਨੇ ਨੂੰ ਕਾਬਲ ਦੀ ਸੰਗਤ ਆਈ ਜਿਨ੍ਹਾਂ ਵਿੱਚ ਬਹੁਤ ਸਾਰੀਆਂ ਬੀਬੀਆਂ ਸਨ। ਸਾਰਿਆਂ ਨੇ ਆ ਕੇ ਗੁਰੂ ਜੀ ਨੂੰ ਮੱਥੇ ਟੇਕੇ ਤੇ ਉਨ੍ਹਾਂ ਨੇ ਸਭ ਨੂੰ ਅਸੀਸਾਂ ਦਿੱਤੀਆਂ। ਇਹ ਸਾਰਾ ਨਜ਼ਾਰਾ ਵੇਖ ਕੇ ਫਕੀਰ ਦੀ ਸ਼ਰਧਾ ਹੋਰ ਵੀ ਡਾਵਾ ਡੋਲ ਹੋ ਗਈ ਕਿ ਜਿਹੜਾ ਗੁਰੂ ਐਸੇ ਸ਼ਾਹਨਸ਼ਾਹ ਵਾਲੇ ਠਾਠ ਵਿੱਚ ਰਹਿੰਦਾ ਹੋਵੇ ਉਹ ਕਿਵੇਂ ਭਗਤੀ ਕਰ ਸਕਦਾ ਹੈ ਤੇ ਜਿਸ ਦੇ ਅੱਗੇ ਪਿਛੇ ਸੁੰਦਰ ਇਸਤਰੀਆਂ ਫਿਰਦੀਆਂ ਹੋਣ ਉਹ ਕਿਵੇ ਕਾਮ ਵਾਸਨਾ ਤੋਂ ਬਚਿਆ ਰਹਿ ਸਕਦਾ ? ਦਿਲ-ਅੱਗੇ ਜਾਣ ਲਈ ਨਾ ਮਨਿਆ ਤੇ ਨਿਰਾਸ਼ ਹੋ ਕੇ ਵਾਪਸ ਮੁੜਨ ਲੱਗਾ। ਅੰਤਰਜਾਮੀ ਗੁਰੂ ਸਾਹਿਬ ਨੇ ਵੇਖ ਲਿਆ ਤੇ ਇੱਕ ਸਿੱਖ ਨੂੰ ਭੇਜਿਆ ਕਿ ਉਸ ਨੂੰ ਬੁਲਾਕੇ ਲਿਆਵੇ। ਜਦੋਂ ਪਾਸ ਆਇਆ ਤਾਂ ਗੁਰੂ ਜੀ ਨੇ ਕਿਹਾ ਕਿ ਸਾਂਈ ਫਕੀਰ ਵਾਪਸ ਕਿਉ ਜਾ ਰਹੇ ਹੋ ? ਫਕੀਰ ਨੇ ਉੱਤਰ ਦਿੱਤੇ "ਜੋ ਮੈਂ ਵੇਖਣਾ ਸੀ ਵੇਖ ਲਿਆ ਹੈ।

ਸਾਰਾ ਝੂਠ ਦਾ ਪਸਾਰਾ ਹੈ, ਉੱਚੀ ਦੁਕਾਨ ਤੇ ਫਿੱਕਾ ਪਕਵਾਨ ਹੈ।"

ਗੁਰੂ ਜੀ ਨੇ ਕਿਹਾ ਕਿ ਸਾਂਈ ਫਕੀਰ ਤੈਨੂੰ ਪਤਾ ਨਹੀਂ ਕਿ ਅੱਜ ਤੋਂ ਦਸਵੇਂ ਦਿਨ ਤੇਰੀ ਮੌਤ ਹੋ ਜਾਣੀ ਹੈ। ਇਹ ਸੁਣਦੇ ਸਾਰ ਫਕੀਰ ਬਹੁਤ ਘਬਰਾ ਗਿਆ ਤੇ ਗੁਰੂ ਦੇ ਚਰਨੀ ਡਿੱਗ ਪਿਆ ਤੇ ਹੱਥ ਜੋੜ ਕੇ ਬੇਨਤੀ ਕੀਤੀ ਜੇ ਇਹ ਸੱਚ ਹੈ ਤਾਂ ਮੈਨੂੰ ਆਪਣੇ ਚਰਨਾਂ ਵਿੱਚ ਥੋੜੀ ਥਾਂ ਦੇਵੋ ਤਾਂ ਜੋ ਮੈਂ ਇਹ ਬਾਕੀ ਦੇ ਥੋੜ੍ਹੇ ਦਿਨ ਬੰਦਗੀ ਕਰਕੇ ਗੁਜਾਰ ਸਕਾ। ਗੁਰੂ ਜੀ ਮੰਨ ਗਏ ਤੇ ਉਸ ਦੇ ਰਹਿਣ ਤੇ ਖਾਣ-ਪੀਣ ਦਾ ਸਾਰਾ ਪ੍ਰਬੰਧ ਕਰ ਦਿੱਤਾ। ਹੁਣ ਫਕੀਰ ਸਭ ਕੁਝ ਭੁੱਲ ਗਿਆ ਤੇ ਹਰ ਸਮੇਂ ਅਲਾਹ-ਅਲਾਹ ਦਾ ਜਾਪ ਕਰਨ ਲੱਗ ਪਿਆ।

4/5 ਦਿਨਾਂ ਬਾਅਦ ਦਰਬਾਰ ਵਿੱਚ ਇੱਕ ਵੇਸਵਾ ਆਪਣਿਆਂ ਸਾਥੀਆਂ ਨਾਲ ਆਈ ਤੇ ਆਪਣੀ ਨਿਰਤਕਾਰੀ ਵਿਖਾਉਣ ਲਈ ਸਮਾਂ ਮੰਗਿਆ। ਗੁਰੂ ਜੀ ਨੇ ਸਾਫ ਇਨਕਾਰ ਕਰ ਦਿੱਤਾ ਕਿ ਗੁਰੂ ਨਾਨਕ ਦੇ ਦਰਬਾਰ ਵਿੱਚ ਨਾਚ ਤੇ ਗਾਣੇ ਲਈ ਕੋਈ ਥਾਂ ਨਹੀਂ। ਫਿਰ ਖਿਆਲ ਆਇਆ ਕਿ ਚਲੋ ਇਸ ਨੂੰ ਫਕੀਰ ਪਾਸ ਭੇਜ ਦਿੰਦੇ ਹਾਂ ਤਾਂ ਜੋ ਉਸ ਦਾ ਦਿਲ ਪ੍ਰਚਾਵਾ ਹੋ ਜਾਵੇਗਾ। ਜਦੋਂ ਵੇਸਵਾ ਫਕੀਰ ਪਾਸ ਪੁੱਜੀ ਤਾਂ ਉਹ ਕੰਨਾਂ ਤੇ ਹੱਥ ਰੱਖਦਾ ਤੋਬਾ ਕਰਦਾ ਹੋਇਆ ਪੁਕਾਰ ਉਠਿਆ ਕਿ ਇਸ ਨੂੰ ਇਥੋਂ ਲੈ ਜਾਵੋ। ਏਨੇ ਨੂੰ ਗੁਰੂ ਜੀ ਆ ਗਏ ਤੇ ਸਮਝਾਇਆ ਕਿ ਵੇਖੋ ਸਾਂਈ ਫਕੀਰ, ਤੁਹਾਨੂੰ ਹੁਣ ਨਿਸਚਾ ਹੈ ਕਿ ਤੁਹਾਡੀ 5 ਦਿਨਾਂ ਬਾਅਦ ਮੌਤ ਹੋ ਜਾਣੀ ਹੈ ਤਾਂ ਤੁਸੀਂ ਕੋਈ ਵੀ ਗਲਤ ਕੰਮ ਕਰਨ ਲਈ ਰਾਜੀ ਨਹੀਂ। ਇਸੇ ਤਰ੍ਹਾਂ ਸਾਨੂੰ ਤਾਂ ਇਹ ਵੀ ਭਰੋਸਾ ਨਹੀਂ ਕਿ ਜਿਹੜਾ ਇਕ ਸਵਾਸ ਬਾਹਰ ਗਿਆ ਉਹ ਵਾਪਸ ਵੀ ਆਵੇਗਾ ਕਿ ਨਹੀਂ ਤਾਂ ਸਾਡੇ ਅੰਰ ਭੈੜੇ ਵਿਚਾਰ ਕਿਵੇਂ ਪੈਦਾ ਹੋ ਸਕਦੇ ਹਨ ? ਖੈਰ ਇਹ ਤਾਂ ਸਾਰਾ ਨਾਟਕ ਆਪ ਨੂੰ ਸਮਝਾਉਂਣ ਲਈ ਕਰਨਾ ਪਿਆ। ਜਾਓ ਅਜੇ ਆਪ ਦੀ ਮੌਤ ਆਉਣ ਵਾਲੀ ਨਹੀਂ। ਸਦਾ ਬਾਬੇ ਨਾਨਕ ਦਾ ਇਹ ਕਲਮ ਯਾਦ ਰੱਖੋ:

**ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ**
**ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ॥**

*(ਅੰਗ ੫੪੦)*

ਜੇਕਰ ਜਰਾ ਸੋਚੀਏ ਕਿ ਜੋ ਉਪਦੇਸ਼ ਗੁਰੂ ਜੀ ਸਾਂਈ ਫਕੀਰ ਨੂੰ ਦੇ ਰਹੇ ਗੁਣ ਕਹਿ ਗੁਣੀ ਸਮਾਵਣਿਆ ਸਨ, ਉਹ ਖਾਸ ਕਰਕੇ ਸਾਡੇ ਲਈ ਵੀ ਹੈ। ਗੁਰਬਾਣੀ ਸਾਨੂੰ ਵਾਰ ਵਾਰ ਚਿਤਾਵਨੀ ਦਿੰਦੀ ਹੈ ਕਿ ਐ ਜੀਵ ! ਜ਼ਰਾ ਸਾਵਧਾਨ ਹੋ ਕਿਉਂਕਿ ਤੂੰ ਸਦਾ ਇਥੇ ਸੰਸਾਰ ਵਿੱਚ ਬੈਠੇ ਨਹੀਂ ਰਹਿਣਾ। ਤੈਨੂੰ ਪ੍ਰਮਾਤਮਾ ਵਲੋਂ ਗਿਣੇ ਮਿਣੇ ਸਵਾਸ ਮਿਲੇ ਹਨ ਤੇ ਜਦੋਂ ਉਹ ਪੂਰੇ ਹੋ ਗਏ ਤਾਂ ਮੌਤ ਦਾ ਬਲਾਵਾ ਜ਼ਰੂਰ ਆ ਜਾਵੇਗਾ।

ਜਿਵੇਂ:

**ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ॥**
**ਮਲਕੁ ਕਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ॥**

*(ਅੰਗ ੧੩੭੭)*

ਇਸ ਲਈ ਸਾਨੂੰ ਚਾਹੀਦਾ ਹੈ ਕਿ ਸਾਡੇ ਅੰਦਰ ਸਦਾ ਮੌਤ ਦੀ ਯਾਦ ਬਣੀ ਰਹੇ ਤਾਂ ਜੋ ਅਸੀਂ ਆਪਣੀ ਮੰਜਲ '**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥**' ਵੱਲ ਚਲਦੇ ਰਹੀਏ।

ਆਓ ਅਸੀਂ ਵੀ ਗੁਰੂ ਜੀ ਵਲੋਂ ਸਾਂਈ ਫਕੀਰ ਨੂੰ ਦੱਸੀ ਜੁਗਤੀ ਦਾ ਦੱਸ ਦਿਨਾਂ ਲਈ ਮੌਤ ਬਾਰੇ ਛੋਟਾ ਜਿਹਾ ਅਭਿਆਸ ਕਰ ਕੇ ਦੇਖੀਏ। ਬੱਸ ਸੰਸਾਰ ਨਾਲੋਂ ਸਾਡੇ ਸਬੰਧ ਘੱਟਦੇ ਜਾਣ। ਜੇ ਕੋਈ ਸਾਡਾ ਅਪਮਾਨ ਕਰ ਜਾਵੇ ਜਾਂ ਕਿਸੇ ਨਾਲ ਕੋਈ ਲੜਾਈ ਝਗੜਾ ਹੋ ਜਾਵੇ ਸਾਨੂੰ ਗੁੱਸਾ ਨਾ ਆਵੇ। ਜੇ ਕੋਈ ਦੁੱਖ ਜਾਂ ਸੁੱਖ ਆਵੇ ਜਾਂ ਕੋਈ ਲਾਭ ਜਾਂ ਨੁਕਸਾਨ ਹੋ ਜਾਵੇ ਅਸੀਂ ਅਡੋਲ ਰਹੀਏ। ਇਸੇ ਤਰ੍ਹਾਂ ਆਪਣੇ ਪਰਿਵਾਰ ਤੇ ਰਿਸ਼ਤੇਦਾਰਾਂ ਦਾ ਮੋਹ ਤੇ ਫਿਕਰ ਟੁੱਟ ਜਾਵੇ ਕਿਉਂਕਿ ਸਾਡੀ ਤਾਂ ਮੌਤ ਹੋਣ ਵਾਲੀ ਹੈ। ਬੱਸ ਹਰ ਸਮੇਂ ਉਸ ਪ੍ਰਮਾਤਮਾ ਦੀ ਯਾਦ ਅੰਦਰ ਬਣੀ ਰਹੀ। ਜੇ ਅਸੀਂ ਦੱਸ ਦਿਨ ਇਸ ਤਰ੍ਹਾਂ ਗੁਜਾਰ ਦਿੱਤੇ ਤਾਂ ਸੱਚ ਜਾਣੋ ਅਸੀਂ ਬਿਲਕੁਲ ਬਦਲ ਜਾਵਾਂਗੇ। ਸਾਨੂੰ ਅਨੁਭਵ ਹੋਵੇਗਾ ਕਿ ਜੀਉਂਦੇ ਜੀਅ ਅਸੀਂ ਕਿਵੇਂ ਮਰਨਾ ਹੈ? ਤੇ ਪੁਕਾਰ ਉਠਾਂਗੇ :

**ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥**
**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥**

(ਅੰਗ ੧੧੦੨)

ਇਸ ਦੇ ਉਲਟ ਅਸੀਂ ਤਾਂ ਮੌਤ ਨੂੰ ਸਦਾ ਭੁਲਾਈ ਰੱਖਦੇ ਹਾਂ ਤੇ ਇਸ ਦਾ ਨਾਮ ਤੱਕ ਸੁਣਨ ਲਈ ਤਿਆਰ ਨਹੀਂ। ਜੇ ਕਿਸੇ ਰਿਸ਼ਤੇਦਾਰਾਂ ਜਾਂ ਗੁਆਂਢੀਆਂ ਦੇ ਕੋਈ ਮਰ ਜਾਵੇ ਤਾਂ ਅਸੀਂ ਆਪਣੇ ਬੱਚਿਆਂ ਨੂੰ ਉੱਥੇ ਜਾਣ ਨਹੀਂ ਦਿੰਦੇ ਕਿ ਕਿਤੇ ਇਨ੍ਹਾਂ ਨੂੰ ਮੌਤ ਦਾ ਗਿਆਨ ਨਾ ਹੋ ਜਾਵੇ। ਅਸੀਂ ਸ਼ਮਸ਼ਾਨ ਘਾਟ ਪਿੰਡਾਂ ਤੇ ਸ਼ਹਿਰਾਂ ਤੋਂ ਦੂਰ ਬਣਾਉਂਦੇ ਹਾਂ ਤਾਂ ਜੋ ਉਨ੍ਹਾਂ ਨੂੰ ਵੇਖ ਕੇ ਮੌਤ ਦੀ ਯਾਦ ਨਾ ਆਵੇ। ਜੇ ਕਿਤੇ ਸਾਡੇ ਕਿਸੇ ਰਿਸ਼ਤੇ ਦਾਰਾਂ ਜਾਂ ਗੁਆਢੀਆਂ ਦੀ ਮੌਤ ਹੋ ਜਾਵੇ ਤਾਂ ਸਾਨੂੰ ਆਪਣੀ ਮੌਤ ਦੀ ਯਾਦ ਨਹੀਂ ਆਉਂਦੀ ਕਿ ਸਾਡੀ ਵੀ ਵਾਰੀ ਆਉਣ ਵਾਲੀ ਹੈ। ਅਸੀਂ ਤਾਂ ਸਗੋਂ ਆਪਣੇ ਆਪ ਨੂੰ ਤਸੱਲੀ ਦੇ ਲੈਂਦੇ ਹਾਂ ਕਿ ਉਨ੍ਹਾਂ ਨੇ ਮਰਨਾ ਸੀ ਅਸੀਂ ਥੋੜੇ। ਇਸ ਬਾਰੇ ਭਗਤ ਕਬੀਰ ਜੀ ਯਾਦ ਕਰਾਉਂਦੇ ਹਨ:

**ਕਬੀਰ ਡੂਬਹਿਗੋ ਰੇ ਬਾਪੁਰੇ ਬਹੁ ਲੋਗਨ ਕੀ ਕਾਨਿ॥**
**ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ॥**

(ਅੰਗ ੧੩੭੩)

ਇੰਸੇ ਤਰ੍ਹਾਂ ਬਾਬਾ ਫਰੀਦ ਜੀ ਵੀ ਸਮਝਾਉਂਦੇ ਹਨ ਕਿ ਐ ਜੀਵ! ਵੇਖ ਤੇਰੇ ਮਾਪੇ ਇਸ ਸੰਸਾਰ ਤੋਂ ਚੱਲੇ ਗਏ ਪਰ ਤੈਨੂੰ ਅਜੇ ਵੀ ਹੋਸ਼ ਨਹੀਂ ਆਉਂਦੀ ਕਿ ਤੇਰੀ ਵਾਰੀ ਵੀ ਰਹੀ ਹੈ:

**ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂੰ ਜਣਿਓਹਿ॥**
**ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ॥੭੩॥**

(ਅੰਗ ੧੩੮੧)

ਕਈ ਸੱਜਣ ਆਮ ਤਰਕ ਕਰਦੇ ਹਨ ਕਿ ਮੌਤ ਦੀ ਯਾਦ ਹੀ ਸਦਾ ਅੰਦਰ ਬਣੀ ਰਹੇ ਤਾਂ ਅਸੀਂ ਇਸੇ ਫਿਕਰ ਤੇ ਚਿੰਤਾ ਵਿੱਚ ਡੁੱਬੇ ਰਹਾਂਗੇ ਤੇ ਕਿਸੇ ਕੰਮ ਕਰਨ ਨੂੰ ਦਿਲ ਨਹੀਂ ਕਰੇਗਾ। ਪਰ ਐਸਾ ਹਰਗਿਜ਼ ਨਹੀਂ ਹੈ। ਅਸੀਂ ਵੇਖਦੇ ਹਾਂ ਕਿ ਇੱਕ ਬੱਚੀ ਆਪਣੇ ਮਾਪਿਆਂ ਦੇ ਘਰ ਵੱਡੀ ਹੋ ਰਹੀ ਹੈ, ਉਹ ਜਾਣਦੀ ਹੈ ਕਿ ਜਦੋਂ ਇੱਕ ਦਿਨ ਉਹ ਮੁਟਿਆਰ ਹੋ ਜਾਵੇ ਗੀ ਤਾਂ ਉਸ ਦਾ ਵਿਆਹ ਹੋ ਜਾਵੇਗਾ ਤੇ ਇਹ ਘਰ ਛਡ ਕੇ ਸੌਹਰੇ ਘਰ ਜਾਣਾ ਹੋਵੇਗਾ। ਪਰ ਉਹ ਇਸ ਵਿਛੋੜੇ ਨੂੰ ਮਹਿਸੂਸ ਕਰਦੀ ਹੋਈ ਵੀ ਫਿਕਰਮੰਦ ਨਹੀਂ ਹੁੰਦੀ ਸਗੋਂ ਪੇਕੇ ਘਰ ਦੀਆਂ ਸਾਰੀਆਂ ਖੁਸ਼ੀਆਂ ਮਾਣਦੀ ਰਹਿੰਦੀ ਹੈ। ਇਸੇ ਤਰ੍ਹਾਂ ਜਦ ਕਦੀ ਅਸੀਂ ਰੇਲ ਜਾਂ ਬਸ ਦਾ ਸਫਰ ਕਰਦੇ ਹਾਂ, ਭਾਵੇਂ ਸਾਨੂੰ ਪਤਾ ਹੁੰਦਾ ਹੈ ਕਿ ਜਿਸ ਮੁਸਾਫਰ ਦੀ ਮੰਜ਼ਿਲ ਆ ਜਾਵੇਗੀ ਉਸ ਨਾਲ ਵਿਛੋੜਾ ਹੋ ਜਾਵੇਗਾ ਪਰ ਫਿਰ ਵੀ ਅਸੀਂ ਇਹ ਸਭ ਭੁੱਲਾ ਕੇ ਉਸ ਸਮੇਂ ਦੀਆਂ ਖੁਸ਼ੀਆਂ ਮਾਣਦੇ ਰਹਿੰਦੇ ਹਾਂ।

ਇਸ ਲਈ ਮੌਤ ਦੀ ਯਾਦ ਤੋਂ ਡਰਨਾ ਨਹੀਂ ਚਾਹੀਦਾ। ਜਿਹੜਾ ਬੰਦਾ ਮਰਨ ਲਈ ਤਿਆਰ ਹੈ ਉਹ ਕਦੇ ਨਹੀਂ ਮਰਦਾ ਪਰ ਇਕ ਡਰਪੋਕ ਮਰਨ ਤੋਂ ਪਹਿਲਾਂ ਹੀ ਹਜ਼ਾਰਾਂ ਵਾਰੀ ਮਰਦਾ ਰਹਿੰਦਾ ਹੈ।

ਕਹਿੰਦੇ ਹਨ ਕਿ ਬਚਪਨ ਵਿੱਚ ਇੱਕ ਦਿਨ ਗੁਰੂ ਨਾਨਕ ਦੇਵ ਜੀ ਆਪਣੇ ਸਾਥੀਆਂ ਨਾਲ ਖੇਡ ਰਹੇ ਸਨ। ਇੱਕ ਮਾਈ 'ਵੇ ਮਰ ਜਾਂਣਿਆ, ਵੇ ਮਰ ਜਾਂਣਿਆ' ਬੋਲਦੀ ਹੋਈ ਉਨ੍ਹਾਂ ਪਾਸ ਆਈ। ਗੁਰੂ ਜੀ ਨੇ ਪੁਛਿਆ ਕਿ ਮਾਤਾ ਕਿਸ ਨੂੰ ਵਾਜਾਂ ਮਾਰ ਰਹੀ ਹੈ। ਉਹ ਅੱਗੋਂ ਬੋਲੀ ਕਿ ਇਹ ਸਾਮਣੇ ਖੜੇ ਆਪਣੇ ਪੁੱਤਰ ਨੂੰ ਸੱਦ ਰਹੀ ਹਾਂ। ਗੁਰੂ ਜੀ ਨੇ ਕਹਿਆ ਕਿ ਬੜੀ ਹੈਰਾਨੀ ਦੀ ਗੱਲ ਹੈ ਕਿ ਇੱਕ ਮਾਂ ਆਪਣੇ ਪੁੱਤਰ ਨੂੰ 'ਮਰ ਜਾਂਣਾ' ਕਹਿ ਕੇ ਕਿਉਂ ਬੁਲਾ ਰਹੀ ਹੈ ? ਮਾਤਾ ਅੱਗੋ ਨਿਰਮਤਾ ਨਾਲ ਬੋਲੀ ਮੇਰੀ ਕੁੱਖ ਵਿਚੋਂ ਇਸ ਪੁੱਤਰ ਤੋਂ ਪਹਿਲਾਂ ਇਸ ਦੇ ਅੱਠ ਭਰਾ ਆਏ ਪਰ ਉਨ੍ਹਾਂ ਸਾਰਿਆਂ ਨੂੰ ਕਬਰਾਂ ਵਿੱਚ ਦਫਨਾਂ ਚੁੱਕੀ ਹਾਂ। ਉਹ ਨਹੀਂ ਰਹੇ ਤੇ ਮੈਂ ਡਰਦੀ ਨੇ ਇਸ ਦਾ ਨਾਮ 'ਮਰ ਜਾਂਣਾ' ਰੱਖ ਦਿੱਤਾ। ਗੁਰੂ ਜੀ ਤਸੱਲੀ ਦਿੰਦੇ ਹੋਏਂ ਕਿਹਾ, 'ਇਸ ਦਾ ਨਾਮ 'ਮਰ ਜਾਣਾ' ਨਹੀਂ ਸਗੋ ਅਸੀਂ 'ਮਰਦਾ-ਨਾ' ਰੱਖਦੇ ਹਾਂ ਤੇ ਇਸ ਦੀ ਕਦੇ ਮੌਤ ਨਹੀਂ ਹੋਵੇਗੀ।" ਗੁਰੂ ਜੀ ਦੇ ਬਚਨ ਬਿਲਕੁਲ ਸੱਚ ਹਨ ਕਿਉਂਕਿ ਜਦੋਂ ਤੱਕ ਦੁਨੀਆਂ ਕਾਇਮ ਹੈ ਤੇ ਗੁਰੂ ਨਾਨਕ ਦੇ ਵ ਜੀ ਦੇ ਨਾਮ ਲੇਵਾ ਜੀਉਂਦੇ ਹਨ ਮਰਦਾਨਾ ਕਦੇ ਨਹੀਂ ਮਰੇ ਗਾ।

ਇਹ ਨਾ ਸੋਚੋ ਕਿ ਮੌਤ ਭਵਿੱਖ ਵਿੱਚ ਹੋਵੇਗੀ ਸਗੋਂ ਅਸਲੀਅਤ ਇਹ ਹੈ ਕਿ ਇਹ ਤਾਂ ਹਰ ਪਲ ਘੱਟ ਰਹੀ ਹੈ:

**ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ॥ ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ॥** *(ਅੰਗ ੬੯੨)*

ਇਹ ਠੀਕ ਹੈ ਕਿ ਸਾਡੇ ਧੀਆਂ, ਪੁੱਤਰ, ਧਨ ਦੌਲਤ, ਮਹਿਲ ਮਾੜੀਆਂ ਆਦਿ ਭਾਵੇਂ ਵੱਧ ਰਹੇ ਹਨ ਪਰ ਅਸੀਂ ਜ਼ਰੂਰ ਦਿਨ ਪਰ ਦਿਨ ਛੋਟੇ ਹੋ ਰਹੇ ਹਾਂ ਤੇ ਇੱਕ ਦਿਨ ਮੌਤ ਨੇ ਇਹ ਸਾਰਾ ਖੇਲ ਖਤਮ ਕਰ ਦੇਣਾ ਹੈ।

ਅਸੀਂ ਇਸ ਸਮੇਂ ਇਥੇ ਬੈਠੇ ਹੋਏ ਵੀ ਥੋੜਾ ਮਰ ਰਹੇ ਹਾਂ। ਜਿਵੇਂ ਅਸੀਂ ਆਪਣੇ ਕਿਸੇ ਦੋਸਤ ਨਾਲ ਉਨ੍ਹਾਂ ਦੇ ਘਰ ਬੈਠ ਕੇ ਇੱਕ ਘੰਟਾ ਗੁਜਾਰਿਆ ਤਾਂ ਸਮਝੋ ਕਿ ਸਾਡੀ ਇੱਕ ਘੰਟਾ ਉਮਰ ਘੱਟ ਗਈ। ਉਹ ਵੱਖਰੀ ਗੱਲ ਹੈ ਕਿ ਸੱਠ ਜਾਂ ਸੱਤਰ ਸਾਲ ਦੀ ਉਮਰ ਨੂੰ ਪੂਰੇ ਹੋਣ ਲਈ ਸਮਾਂ ਲੱਗੇ ਗਾ ਪਰ ਉਸ ਸਾਰੇ ਸਮੇਂ ਵਿੱਚ ਇਹ ਇੱਕ ਘੰਟਾ ਵੀ ਗਿਣਿਆ ਜਾਵੇਗਾ। ਦਰਅਸਲ ਜਿਸ ਨੂੰ ਅਸੀਂ ਜੀਵਨ ਸਮਝਦੇ ਹਾਂ ਉਸ ਵਿੱਚ ਤੇ ਮਰਨ ਵਿੱਚ ਬਹੁਤ ਫਰਕ ਨਹੀਂ। ਜੋ ਇਹ ਜੀਵਨ ਹੈ, ਉਹ ਹੌਲੀ ਹੌਲੀ ਮਰਨ ਬਣਦਾ ਜਾ ਰਿਹਾ ਹੈ।

ਹੋਰ ਇਹ ਵੀ ਸੱਚ ਹੈ ਕਿ 99% ਲੋਕ ਗੁਰੂ ਦਾ ਉਪਦੇਸ਼ ਸੁਣ ਕੇ ਪ੍ਰਮਾਤਮਾ ਦੇ ਰਾਹ ਨਹੀਂ ਚਲਦੇ ਸਗੋਂ ਦੁੱਖ ਦੀ ਚੋਟ ਨਾਲ ਹੀ ਪ੍ਰਮਾਤਮਾ ਦੀ ਯਾਦ ਆਉਂਦੀ ਹੈ। ਤਦੇ ਗੁਰਬਾਣੀ ਨੇ ਦੁੱਖ ਨੂੰ ਦਾਰੂ ਕਰਕੇ ਕਹਿਆ:

**ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ॥**
**ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ॥**

*(ਅੰਗ ੪੬੯)*

ਦੁੱਖਾਂ ਵਿੱਚ ਸਭ ਤੋਂ ਵੱਡਾ ਦੁੱਖ ਮੌਤ ਦਾ ਹੈ। ਮੌਤ ਦਾ ਗਿਆਨ ਸਾਡੇ ਜੀਵਨ ਵਿੱਚ ਤਬਦੀਲੀ ਲਿਆ ਸਕਦਾ ਹੈ। ਜਿੱਥੇ ਕੋਈ ਖਤਰਾ ਹੋਵੇ ਉੱਥੇ ਅਸੀਂ ਇੱਕ ਦਮ ਸਾਵਧਾਨ ਹੋ ਜਾਂਦੇ ਹਨ। ਇਸ ਲਈ ਜੇ ਸਿਮਰਨ ਅਭਿਆਸ ਵੇਲੇ ਮੌਤ ਦਾ ਧਿਆਨ ਰਹੇ ਤਾਂ ਇਕਾਗਰਤਾ ਬਹੁਤ ਜਲਦੀ ਜਣੇ ਗੀ ਕਿਉਂਕਿ ਮਨ ਉਨ੍ਹਾਂ ਸਭ ਪਾਸਿਆਂ ਤੋਂ ਬਿਰਤੀ ਹਟਾ ਲੈਂਦਾ ਹੈ ਜੋ ਇਸ ਡਾਡੀ ਮੌਤ ਨੇ ਖੋਹ ਲੈਂਣੇ ਹਨ। ਬੱਸ ਇਕ ਵਾਰੀ ਇਕਾਗਰਤਾ ਹੋਈ ਤਾਂ ਪਿਛੇ ਬਾਕੀ ਕੇਵਲ ਪ੍ਰਮਾਤਮਾ ਹੀ ਰਹਿ ਗਿਆ:

**ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ॥**
**ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ॥**
**ਕੂੜਿ ਕਮਾਣੈ ਕੂੜੋ ਹੋਵੈ ਨਾਨਕ ਸਿਫਤਿ ਵਿਗਾਸਿ॥੩॥**

*(ਅੰਗ ੪੭੪)*

ਗੁਰੂ ਤੇਗ ਬਹਾਦਰ ਸਾਹਿਬ ਜੀ ਆਪਣੀ ਵੈਰਾਗਮਈ ਬਾਣੀ ਵਿੱਚ ਇਸ ਮੌਤ ਦੇ ਖਤਰੇ ਨੂੰ ਵਾਰ ਵਾਰ ਯਾਦ ਕਰਾਉਂਦੇ ਹਨ। ਜਿਵੇਂ:

**ਕਰਿ ਸਾਧਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤ॥ ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ॥੧॥**

*(ਅੰਗ ੬੩੧)*

**ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ॥ ਕਹੈ ਨਾਨਕੁ ਰਾਮੁ ਭਜਿ ਲੈ ਜਾਤੁ ਅਉਸਰੁ ਬੀਤ॥੨॥੧॥**

*(ਅੰਗ ੬੩੧)*

ਐ ਜੀਵ, ਖਬਰਦਾਰ ਹੋ ਕਿਉਂਕਿ ਮੌਤ ਦਾ ਸੱਪ ਤੇਰੇ ਸਿਰ ਉੱਪਰ ਹਰ ਵੇਲੇ ਘੁੰਮ ਰਹਿਆ ਹੈ ਤੇ ਪਤਾ ਨਹੀਂ ਇਸ ਨੇ ਕਿਸੇ ਵੇਲੇ ਵੀ ਡੰਗ ਮਾਰਨਾ ਹੈ। ਗੁਰੂ ਜੀ ਤੋਂ ਪੁਛੀਏ ਕਿ ਫਿਰ ਕੀ ਕਰੀਏ ਤਾਂ ਉਹ ਦੱਸਦੇ ਹਨ:

**ਰੇ ਮਨ ਰਾਮ ਸਿਉ ਕਰਿ ਪ੍ਰੀਤਿ॥**

ਠੀਕ ਸਮਝ ਆਈ ਕਿ ਪ੍ਰਮਾਤਮਾ ਨਾਲ ਪ੍ਰੀਤ ਪਾਕੇ ਉਸ ਦਾ ਸਿਮਰਨ ਕਰਨਾ ਹੈ ਪਰ ਇਹ ਕਿਵੇਂ ਕਰੀਏ? ਗੁਰੂ ਜੀ ਵੱਲੋਂ ਉੱਤਰ ਮਿਲਦਾ ਹੈ।

**ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ॥੧॥** *(ਅੰਗ ੬੩੧)*

ਬੱਸ ਗੱਲ ਏਨੀ ਹੈ ਕਿ ਰਸਨਾ ਨਾਲ 'ਵਾਹਿਗੁਰੂ' ਉਚਾਰਨ ਕਰੋ ਤੇ ਕੰਨਾਂ ਨਾਲ ਇਕਾਗਰ ਚਿਤ ਹੋ ਕੇ ਧਿਆਨ ਨਾਲ ਸੁਣੋ।

----0----

# ਛਾਤੀਆਂ ਡਾਹ ਕੇ ਰੇਲ ਗੱਡੀ ਰੋਕਣ ਵਾਲਾ ਅਦੁੱਤੀ ਸਾਕਾ ਪੰਜਾ ਸਾਹਿਬ

*ਅਮਰੀਕ ਸਿੰਘ ਸ਼ੇਰ ਖਾਂ*
*98157-58466*

ਜਦ ਵੀਹਵੀਂ ਸਦੀ ਦੇ ਤੀਜੇ ਦਹਾਕੇ ਦੀ ਗੱਲ ਚੱਲਦੀ ਹੈ ਤਾਂ ਸਿੱਖ-ਕੌਮ ਦੇ ਤਵਾਰੀਖੀ-ਕੋਸ਼ ਚ ਇੱਕ ਸ਼ਬਦ ਵਾਰ ਵਾਰ ਗੂੰਜਦੈ, ਉਹ ਸ਼ਬਦ ਹੈ 'ਸਾਕਾ'। ਸਾਕਾ ਸ਼ਬਦ ਦਾ ਅਰਥ ਹੈ ਕਿ ਉਹ ਨਾ ਭੁਲਾਈ ਜਾਣ ਵਾਲੀ ਇਤਿਹਾਸਕ ਘਟਨਾ ਜਿਸ ਵਿੱਚ ਅਸਧਾਰਨ ਪੱਧਰ ਤੇ ਕਿਸੇ ਕੌਮ ਦਾ ਜਾਨੀ ਨੁਕਸਾਨ ਹੋਇਆ ਹੋਵੇ। ਅਠਾਰ੍ਹਵੀਂ ਸਦੀ ਦੇ ਮੱਧ ਵਾਂਗ ਸਿੱਖ ਕੌਮ ਲਈ ਵੀਹਵੀਂ ਸਦੀ ਦਾ ਇਹ ਤੀਜਾ ਦਹਾਕਾ ਵੀ ਬੜਾ ਫੈਸਲਾਕੁੰਨ ਦਹਾਕਾ ਸੀ। ਸਿੱਖ ਕੌਮ ਆਪਣੇ ਗੁਰਧਾਮਾਂ ਨੂੰ ਭ੍ਰਿਸ਼ਟ ਮਹੰਤਾਂ ਤੋਂ ਅਜ਼ਾਦ ਕਰਾਉਣ ਲਈ ਪ੍ਰਣ ਲੈ ਚੁੱਕੀ ਸੀ। 20 ਫਰਵਰੀ 1921 ਨੂੰ ਸੈਂਕੜੇ ਸੂਰਬੀਰਾਂ ਨੇ ਕੁਰਬਾਨੀਆਂ ਦੇ ਕੇ ਗੁਰੂ ਨਾਨਕ ਸਾਹਿਬ ਦੀ ਜਨਮ ਭੂਮੀ ਨਨਕਾਣਾ ਸਾਹਿਬ ਨੂੰ ਨਰੈਣੂ ਮਹੰਤ ਤੋਂ ਅਜ਼ਾਦ ਕਰਵਾ ਲਿਆ ਸੀ। ਇਹ ਨਰਾਇਣ ਦਾਸ ਉਰਫ ਨਰੈਣੂ ਮਹੰਤ ਹੁਣ ਜੇਲ੍ਹ ਦੀਆਂ ਸਲਾਖਾਂ ਪਿੱਛੇ ਸੀ ਬੇਸ਼ੱਕ ਬਾਦ ਚ ਗਦਰੀ ਬਾਬਿਆਂ ਨੇ ਇਸ ਦਾ ਮੂਲੋਂ ਈ ਫਾਹਿਆ ਵੱਢ ਦਿੱਤਾ।

ਨਨਕਾਣਾ ਸਾਹਿਬ ਦੇ ਸਾਕੇ ਤੋਂ ਬਾਦ ਦੂਜਾ ਵੱਡਾ ਸਾਕਾ ਪੰਜਾ ਸਾਹਿਬ ਦੇ ਸਥਾਨ ਤੇ ਵਾਪਰਿਆ। ਇਸ ਸਾਕੇ ਦੀ ਪਿੱਠ-ਭੂਮੀ ਵੀ ਗੁਰਦੁਆਰਾ ਸੁਧਾਰ ਅੰਦੋਲਨ ਨਾਲ ਹੀ ਜਾ ਜੁੜਦੀ ਹੈ। ਹੋਇਆ ਇੰਜ ਕਿ ਅੰਮ੍ਰਿਤਸਰ ਸਾਹਿਬ ਦੀ ਹਦੂਦ ਦੇ ਨੇੜੇ ਸਥਿਤ ਗੁਰਦੁਆਰਾ ਗੁਰੂ ਕਾ ਬਾਗ ਉੱਪਰ ਮਹੰਤ ਸੁੰਦਰ ਦਾਸ ਦਾ ਕਬਜ਼ਾ ਸੀ। ਇਹ ਮਹੰਤ ਵੀ ਨਨਕਾਣਾ ਸਾਹਿਬ ਵਾਲੇ ਮਹੰਤ ਨਰੈਣੂ ਦਾ ਗਾਹੇ-ਬਗਾਹੇ ਸੱਜਾ-ਖੱਬਾ ਹੱਥ ਹੀ ਸੀ। ਆਮ ਸਿੱਖਾਂ ਨੂੰ ਤੰਗ-ਪ੍ਰੇਸ਼ਾਨ ਕਰਨਾ ਇਸਦੀ ਫਿਤਰਤ ਸੀ। ਗੁਰੂ ਕੇ ਬਾਗ ਗੁਰਦੁਆਰੇ ਦੇ ਨਜ਼ਦੀਕ ਸੰਘਣਾ ਜੰਗਲ ਸੀ ਤੇ ਸੇਵਾਦਾਰ ਸ੍ਰੀ ਹਰਿਮੰਦਰ ਸਾਹਿਬ ਦੇ ਲੰਗਰਾਂ ਲਈ ਲੱਕੜਾਂ ਇਸ ਜੰਗਲ ਤੋਂ ਲੈ ਕੇ ਆਇਆ ਕਰਦੇ ਸੀ। ਜੰਗਲ ਦੀ ਇਹ ਜ਼ਮੀਨ ਵੀ ਗੁਰੂ ਘਰ ਦੇ ਨਾਂ ਸੀ ਪਰ ਇਹ ਮਹੰਤ ਇਸ ਜ਼ਮੀਨ ਨੂੰ ਨਿੱਜੀ ਜਾਇਦਾਦ ਸਮਝੀਂ ਬੈਠਾ ਸੀ। ਉਧਰ ਅੰਗਰੇਜ਼ ਸਰਕਾਰ ਵੀ ਇਸ ਮਹੰਤ ਦੀ ਪਿੱਠ ਤੇ ਸੀ। ਮਹੰਤ ਨੇ ਆਪਣੇ ਗੁੰਡਿਆਂ ਤੇ ਪੁਲਸ ਦੀ ਸਹਾਇਤਾ ਨਾਲ ਲੰਗਰ ਲਈ ਲੱਕੜਾਂ ਲੈਣ ਗਏ ਸਿੰਘਾਂ ਨੂੰ ਦਬਕਾਉਣਾ ਸ਼ੁਰੂ ਕਰ ਦਿੱਤਾ। ਪੁਲਸ ਤੇ ਮਹੰਤ ਦੀ ਮਿਲੀਭੁਗਤ ਨੇ ਅਦਾਲਤ ਰਾਹੀਂ ਪੰਜ ਸਿੰਘਾਂ ਨੂੰ ਇਸ ਜੰਗਲ ਚੋਂ ਲੱਕੜਾਂ ਕੱਟਣ ਦੇ ਇਵਜ਼ ਵਜੋਂ ਛੇ ਮਹੀਨੇ ਦੀ ਸਜ਼ਾ ਤੇ ਪੰਜਾਹ ਰੁਪਏ ਜ਼ੁਰਮਾਨਾ ਕਰਵਾ ਦਿੱਤਾ।

ਇਸ ਘਟਨਾ ਦੇ ਰੋਸ ਵਜੋਂ ਸਿੱਖਾਂ ਦੇ ਜਥੇ ਸ਼ਾਂਤਮਈ ਤਰੀਕੇ ਨਾਲ ਇਸ ਜੰਗਲ ਤੋਂ ਗੁਰੂ ਕੇ ਲੰਗਰਾਂ ਲਈ ਨਿਰੰਤਰ ਲੱਕੜਾਂ ਲੈਣ ਲਈ ਜਾਣ ਲੱਗੇ। ਪੁਲਸ ਕਮਿਸ਼ਨਰ ਬੀ.ਟੀ. ਆਏ ਸਿੱਖਾਂ ਦਾ ਡਾਂਗਾਂ ਨਾਲ ਸਵਾਗਤ ਕਰਦਾ। ਉਹ ਇਹਨਾਂ ਸਿੱਖਾਂ ਤੇ ਓਨੀ ਦੇਰ ਤੱਕ ਤਸ਼ੱਦਦ ਢਾਹੁੰਦਾ ਰਹਿੰਦਾ ਜਦ ਤੱਕ ਜਥੇ ਵਿਚਲੇ ਸਾਰੇ ਸਿੰਘ ਬੇਹੋਸ਼ ਨਾ ਹੋ ਜਾਂਦੇ। ਸਿੱਖ ਉਸਦੀਆਂ ਇਹਨਾਂ ਡਾਂਗਾਂ ਦੀ ਮਾਰ ਨੂੰ ਗੁਰੂ ਦੇ ਭਾਣੇ ਚ ਰਹਿ ਕੇ ਜਰਦੇ ਰਹੇ। ਜਦ ਦੇਸ਼-ਵਿਦੇਸ਼ ਦੀਆਂ ਅਖਬਾਰਾਂ ਚ ਇਸ ਜਬਰ ਤੇ ਅੰਨ੍ਹੇ ਤਸ਼ੱਦਦ ਦੀ ਕਹਾਣੀ ਘਰ-ਘਰ ਗੂੰਜੀ ਤਾਂ ਅੰਗਰੇਜ਼ ਪਾਦਰੀ ਸੀ.ਐਫ.ਐਂਡਰਿਊ ਖੁਦ ਇਸ ਵਹਿਸ਼ੀਆਨਾ ਕਾਰਵਾਈ ਨੂੰ ਵੇਖਣ ਆਇਆ ਤੇ ਉਸਨੇ ਕਮਿਸ਼ਨਰ ਬੀ.ਟੀ. ਨੂੰ ਇਨਸਾਨੀਅਤ ਦੇ ਨਾਤੇ ਚੰਗੀ ਝਾੜ ਪਾਈ ਤੇ 8 ਅਗਸਤ 1922 ਤੋਂ ਡਾਂਗ ਵਰ੍ਹਾਉਣ ਦਾ ਸ਼ੁਰੂ ਹੋਇਆ ਇਹ ਸਿਲਸਿਲਾ 13 ਸਤੰਬਰ

1922 ਨੂੰ ਬੰਦ ਹੋ ਗਿਆ।

ਸਿੱਖ ਸੰਗਤਾਂ ਮਹੰਤਾਂ ਤੇ ਅੰਗਰੇਜ਼ਾਂ ਦੇ ਇਹਨਾਂ ਜ਼ੁਲਮਾਂ ਤੋਂ ਬੁਰੀ ਤਰ੍ਹਾਂ ਅੱਕ ਚੁੱਕੀਆਂ ਸਨ। ਥਾਂ-ਥਾਂ ਰੋਸ ਮੁਜ਼ਾਹਰਿਆਂ ਦਾ ਸਿਲਸਿਲਾ ਸ਼ੁਰੂ ਹੋ ਚੁੱਕਾ ਸੀ। ਇਹਨੀਂ ਦਿਨੀਂ ਹੀ ਸੂਬੇਦਾਰ ਅਮਰ ਸਿੰਘ ਧਾਲੀਵਾਲ ਜੋ ਅੰਗਰੇਜ਼ ਫੌਜ ਦੀ ਖਿਦਮਤ ਕਰਕੇ ਨਵੇਂ ਨਵੇਂ ਰਿਟਾਇਰਡ ਹੋਏ ਸਨ, ਉਹਨਾਂ ਨੇ ਸਾਥੀ ਪੈਨਸ਼ਨਰਾਂ ਨੂੰ ਨਾਲ ਲੈ ਕੇ ਆਪਣੀਆਂ ਪੈਨਸ਼ਨਾਂ ਦੀ ਪ੍ਰਵਾਹ ਨਾ ਕਰਦਿਆਂ ਅੰਗਰੇਜ਼ਾਂ ਦੇ ਖਿਲਾਫ ਡਟਵਾਂ ਮੁਜ਼ਾਹਰਾ ਕੀਤਾ। ਇਹਨਾਂ ਸਾਰਿਆਂ ਨੂੰ ਮੈਜਿਸਟ੍ਰੇਟ ਅਸਲਮ ਖਾਨ ਵੱਲੋਂ ਢਾਈ-ਢਾਈ ਸਾਲ ਦੀ ਸਜ਼ਾ ਤੇ ਸੌ-ਸੌ ਰੁਪਏ ਜ਼ੁਰਮਾਨੇ ਵਜੋਂ ਭੁਗਤਣੀ ਪਈ। ਉਸ ਵਕਤ ਦਾ ਸੌ ਰੁਪਈਆ ਅੱਜ ਦੇ ਇੱਕ ਲੱਖ ਤੋਂ ਵੀ ਵੱਧ ਦੀ ਕੀਮਤ ਰੱਖਦਾ ਸੀ।

ਗੁਰੂ-ਘਰ ਲਈ ਇਨਸਾਫ ਲੈਣ ਵਾਲੇ ਇਹਨਾਂ ਯੋਧਿਆਂ ਨੇ ਇੱਕ ਤਾਂ ਆਪਣੀਆਂ ਸਰਕਾਰੀ ਪੈਨਸ਼ਨਾਂ ਗਵਾਈਆਂ,ਦੂਜਾ ਜੇਲ੍ਹ ਭੁਗਤਣ ਜਾ ਰਹੇ ਸਨ ਤੇ ਤੀਜਾ ਹੱਥੋਂ ਜ਼ੁਰਮਾਨੇ ਦੇ ਰੂਪ ਚ ਵੱਡੀ ਰਕਮ ਅਦਾ ਕਰਨੀ ਪੈਣੀ ਸੀ। ਆਮ ਸੰਗਤ ਦੀ ਨਜ਼ਰ ਚ ਇਹ ਬਹੁਤ ਵੱਡਾ ਅਨਿਆਂ ਸੀ। ਇਹਨਾਂ ਮਰਜੀਵੜਿਆਂ ਲਈ ਕੌਮ ਕਿਸੇ ਵੀ ਹੱਦ ਤੱਕ ਜਾਣ ਲਈ ਤਿਆਰ ਸੀ। ਏਸੇ ਲਈ ਅੰਗਰੇਜ਼ਾਂ ਨੇ ਸੋਚਿਆ ਕਿ ਕਿਉਂ ਨਾ ਇਹਨਾਂ ਨੂੰ ਅੰਮ੍ਰਿਤਸਰ ਤੋਂ ਦੂਰ ਅਫਗਾਨਿਸਤਾਨ ਦੀ ਹੱਦ ਦੇ ਨੇੜੇ ਬਣੇ ਕਿਲੇ ਅਟਕ ਵਿੱਚ ਲਿਜਾ ਕੇ ਸੁੱਟ ਦਿੱਤਾ ਜਾਵੇ ਤਾਂ ਜੋ ਸਿੱਖਾਂ ਦੁਆਰਾ ਹੋਣ ਵਾਲੇ ਕਿਸੇ ਵੀ ਵਿਰੋਧ ਨੂੰ ਠੰਡਾ ਕਰਨ ਚ ਮਦਦ ਮਿਲੇ।

ਜਦ ਇਹਨਾਂ ਦੇਸ਼ ਭਗਤਾਂ ਨੂੰ ਅੰਗਰੇਜ਼ ਰੇਲ ਰਾਹੀਂ ਅਟਕ ਨੂੰ ਲਿਜਾ ਰਹੇ ਸਨ ਤਾਂ ਇਸ ਰੇਲ ਨੇ ਹਸਨ ਅਬਦਾਲ ਕਸਬੇ ਚੋਂ ਹੋ ਕੇ ਲੰਘਣਾ ਸੀ ਤੇ ਇਸ ਸਥਾਨ ਤੇ ਹੀ ਗੁਰੂ ਨਾਨਕ ਸਾਹਿਬ ਦੀ ਯਾਦ ਚ ਬਣਿਆ ਸੁੰਦਰ ਗੁਰਦੁਆਰਾ ਪੰਜਾ ਸਾਹਿਬ ਸਥਿਤ ਹੈ। ਜਿੱਥੇ ਗੁਰੂ ਨਾਨਕ ਸਾਹਿਬ ਨੇ ਵਲੀ ਕੰਧਾਰੀ ਦੁਆਰਾ ਸੁੱਟੇ ਪੱਥਰ ਨੂੰ ਆਪਣੇ ਹਸਤ-ਕਮਲ ਦੀ ਛੂਹ ਨਾਲ ਰੋਕਿਆ ਸੀ। ਸਥਾਨਕ ਸਿੱਖ ਸੰਗਤ ਚਾਹੁੰਦੀ ਸੀ ਕਿ ਗੁਰਦੁਆਰਿਆਂ ਦੀ ਅਜ਼ਾਦੀ ਲਈ ਅਵਾਜ਼ ਉਠਾਉਣ ਵਾਲੇ ਮਰਜੀਵੜਿਆਂ ਨੂੰ ਲੰਗਰ-ਪ੍ਰਸ਼ਾਦਾ ਖੁਆ ਕੇ ਹੀ ਇਸ ਸਥਾਨ ਤੋਂ ਤੋਰਿਆ ਜਾਵੇ। ਸੋ,ਰਾਵਲਪਿੰਡੀ ਤੇ ਹਸਨ-ਅਬਦਾਲ ਇਲਾਕੇ ਦੀਆਂ ਸੰਗਤਾਂ ਵੱਡੀ ਪੱਧਰ ਤੇ ਇਸ ਸਥਾਨ ਤੇ ਇਕੱਤਰ ਹੋ ਗਈਆਂ। ਇਹਨਾਂ ਯਾਤਰੀਆਂ ਲਈ ਹਰ ਤਰ੍ਹਾਂ ਦੇ ਪਕਵਾਨ ਤਿਆਰ ਹੋਣ ਲੱਗੇ।

ਅੰਮ੍ਰਿਤਸਰ ਤੋਂ 29 ਅਕਤੂਬਰ 1922 ਦੀ ਰਾਤ ਨੂੰ ਚੱਲੀ ਗੱਡੀ 30 ਅਕਤੂਬਰ ਨੂੰ ਰਾਵਲਪਿੰਡੀ ਪਹੁੰਚੀ। ਰਾਵਲਪਿੰਡੀ ਤੋਂ ਗੱਡੀ ਦੇ ਭਾਫ ਵਾਲੇ ਇੰਜਣ ਚ ਪਾਣੀ ਬਗੈਰਾ ਭਰਿਆ ਗਿਆ। 31 ਅਕਤੂਬਰ ਨੂੰ ਸਵੇਰੇ ਦਸ ਕੁ ਵਜੇ ਦੇ ਆਸ-ਪਾਸ ਇਸ ਗੱਡੀ ਨੇ ਪੰਜਾ ਸਾਹਿਬ (ਹਸਨ ਅਬਦਾਲ) ਚੋਂ ਗੁਜ਼ਰਨਾ ਸੀ। ਸਿੰਘਾਂ ਨੇ ਅੰਗਰੇਜ਼ ਸਰਕਾਰ ਨੂੰ ਇਸ ਜਗ੍ਹਾ ਤੇ ਗੱਡੀ ਰੋਕਣ ਲਈ ਬੇਨਤੀ-ਪੱਤਰ ਭੇਜੇ ਪਰ ਸਟੇਸ਼ਨ ਮਾਸਟਰ ਤੇ ਹੋਰ ਅਧਿਕਾਰੀਆਂ ਨੇ ਕਿਸੇ ਵੀ ਹਾਲਤ ਚ ਇਹ ਆਗਿਆ ਦੇਣ ਤੋਂ ਮਨਾ ਕਰ ਦਿੱਤਾ। ਏਧਰ ਪਹੁੰਚੀ ਹੋਈ ਸੰਗਤ ਵਿੱਚ ਅੰਤਾਂ ਦਾ ਰੋਹ ਸੀ। ਉਹ ਕਿਸੇ ਵੀ ਹਾਲਤ ਚ ਇਸ ਗੱਡੀ ਨੂੰ ਬਿਨਾ ਰੋਕੇ ਨਹੀਂ ਲੰਘਣ ਦੇਣਾ ਚਾਹੁੰਦੇ ਸਨ। ਆਖਰ ਸਿੰਘਾਂ ਨੇ ਹਸਨ-ਅਬਦਾਲ ਰੇਲਵੇ ਸਟੇਸ਼ਨ ਤੇ ਰੇਲ-ਪਟੜੀ ਉਪਰ ਲੇਟਣ ਦਾ ਫੈਸਲਾ ਲੈ ਲਿਆ। ਸਭ ਤੋਂ ਮੂਹਰੇ ਮਰਦ, ਫਿਰ ਬੀਬੀਆਂ ਤੇ ਬੱਚੇ ਸਭ ਵਿੰਹਦਿਆਂ ਹੀ ਵਿੰਹਦਿਆਂ ਰੇਲ-ਪੱਟੜੀ ਤੇ ਨਿੱਸਲ ਹੋ ਗਏ। ਗੱਡੀ ਕੂਕਾਂ ਮਾਰਦੀ ਆ ਰਹੀ ਸੀ। ਬੇਸ਼ੱਕ ਸਿੱਖ-ਸੰਗਤ ਦੇ ਪਟੜੀ ਤੇ ਲੇਟਣ ਦੀ ਸਾਰੀ ਜਾਣਕਾਰੀ ਸਟੇਸ਼ਨ ਮਾਸਟਰ ਤੋਂ ਲੈ ਕੇ ਉਪਰ ਤੱਕ ਪਹੁੰਚ ਚੁੱਕੀ ਸੀ ਪਰ ਅੰਗਰੇਜ਼ ਅਧਿਕਾਰੀ ਹਰ ਹਾਲਤ ਚ ਆਪਣੀ ਹੈਂਕੜ ਪੁਗਾਉਣਾ ਚਾਹੁੰਦੇ ਸਨ।

ਸਭ ਤੋਂ ਮੂਹਰੇ ਭਾਈ ਕਰਮ ਸਿੰਘ ਲੇਟੇ ਪਏ ਸਨ। ਫਿਰ ਭਾਈ ਪਰਤਾਪ ਸਿੰਘ, ਫਿਰ ਗੰਗਾ ਸਿੰਘ, ਚਰਨ ਸਿੰਘ, ਨਿਹਾਲ ਸਿੰਘ, ਤਾਰਾ ਸਿੰਘ, ਫਕੀਰ ਸਿੰਘ, ਕਲਿਆਣ ਸਿੰਘ ਤੇ ਇਹਨਾਂ ਤੋਂ ਬਾਦ ਸਿੰਘਣੀਆਂ ਤੇ ਬੱਚਿਆਂ ਦੀ ਕਤਾਰ ਸੀ। ਕਰੀਬ 10 ਕੁ ਵਜੇ ਮਿਥੇ ਸਮੇਂ ਮੁਤਾਬਕ ਕੂਕਾਂ ਮਾਰਦੀ ਰੇਲ ਆਈ। ਸਭ ਨੇ

ਵਾਹਿਗੁਰੂ ਦਾ ਜਾਪ ਕਰਦਿਆਂ ਅੱਖਾਂ ਮੀਟੀਆਂ ਹੋਈਆਂ ਸਨ। ਰੇਲ ਦਾ ਪਹਿਲਾ ਪਹੀਆ ਭਾਈ ਕਰਮ ਸਿੰਘ ਤੋਂ ਲੰਘਿਆ। ਫਿਰ ਪ੍ਰਤਾਪ ਸਿੰਘ ਦੀ ਵਾਰੀ ਆਈ ਤੇ ਹੋਰ ਕਿੰਨੇ ਹੀ ਸਿੰਘ-ਸਿੰਘਣੀਆਂ ਇਸਦੀ ਲਪੇਟ ਚ ਆਏ ਤੇ ਫਿਰ ਅਚਾਨਕ ਗੱਡੀ ਰੁਕ ਗਈ। ਤੀਹ ਸਾਲਾ ਨੌਜਵਾਨ ਭਾਈ ਕਰਮ ਸਿੰਘ ਵਿਰਲਾ-ਟਾਂਵਾ ਸਾਹ ਲੈ ਰਹੇ ਸਨ ਪਰ ਚੌਵੀ ਸਾਲਾ ਗੱਭਰੂ ਪ੍ਰਤਾਪ ਸਿੰਘ ਬੁਰੀ ਤਰ੍ਹਾਂ ਕੱਟੇ ਜਾਣ ਦੇ ਬਾਵਜੂਦ ਹਾਲੇ ਹੌਂਸਲੇ ਚ ਸਨ। ਜਦ ਉਹਨਾਂ ਨੂੰ ਚੁੱਕਣ ਦੀ ਕੋਸ਼ਿਸ਼ ਕੀਤੀ ਤਾਂ ਉਹਨਾਂ ਦੇ ਬਚਨ ਸਨ "ਪਹਿਲਾਂ ਰੇਲ ਚ ਸਵਾਰ ਸਿੰਘਾਂ ਨੂੰ ਪ੍ਰਸ਼ਾਦਾ ਪਾਣੀ ਛਕਾਇਆ ਜਾਵੇ ਫਿਰ ਉਹਨਾਂ ਨੂੰ ਹੱਥ ਲਾਇਆ ਜਾਵੇ।"

ਰੇਲ ਚ ਸਵਾਰ ਜੁਝਾਰੂ ਯਾਤਰੀਆਂ ਦੇ ਮਨ ਬੁਝ ਚੁੱਕੇ ਸਨ। ਉਹਨਾਂ ਨੇ ਭਰੇ ਮਨ ਨਾਲ ਸਥਾਨਕ ਵਾਸੀਆਂ ਦੀ ਸ਼ਰਧਾ ਨੂੰ ਦੇਖਦਿਆਂ ਥੋੜਾ-ਬਹੁਤ ਲੰਗਰ-ਪ੍ਰਸ਼ਾਦਾ ਛਕਿਆ। ਪੂਰੇ ਪੰਜਾਬ ਚ ਇਸ ਘਟਨਾ ਦੀ ਗੂੰਜ ਹਰ ਘਰ ਤੱਕ ਪਹੁੰਚ ਗਈ। ਬੁਰੀ ਤਰ੍ਹਾਂ ਵੱਢੇ ਗਏ ਸਿੰਘਾਂ ਤੇ ਬੀਬੀਆਂ ਨੂੰ ਹਸਪਤਾਲ ਵੱਲ ਲਿਜਾਇਆ ਗਿਆ। ਭਾਈ ਕਰਮ ਸਿੰਘ ਤਾਂ ਕੁਝ ਹੀ ਘੰਟਿਆਂ ਬਾਦ ਦਮ ਤੋੜ ਗਏ। ਉਹ ਤਖਤ ਸ੍ਰੀ ਕੇਸਗੜ੍ਹ ਸਾਹਿਬ ਦੇ ਮਹੰਤ ਭਾਈ ਭਗਵਾਨ ਦਾਸ ਜੀ ਦੇ ਸਪੁੱਤਰ ਸਨ।

ਅਗਲੇ ਹੀ ਦਿਨ ਭਾਈ ਪ੍ਰਤਾਪ ਸਿੰਘ ਜੀ ਜਿੰਨ੍ਹਾਂ ਦੇ ਪਿਤਾ ਪਿੰਡ ਅਕਾਲਗੜ੍ਹ ਜ਼ਿਲਾ ਗੁਜਰਾਂਵਾਲਾ ਚ ਸੁਨਿਆਰਾ ਕੰਮ ਕਰਦੇ ਸਨ, ਉਹ ਵੀ ਮੌਤ ਨਾਲ ਦੋ-ਚਾਰ ਹੁੰਦਿਆਂ ਆਖਰੀ ਫਤਿਹ ਬੁਲਾ ਗਏ ਅਤੇ ਉਸ ਝੂਠੀ ਸਾਖੀ ਨੂੰ ਇੱਕ ਵਾਰ ਫੇਰ ਝੂਠਿਆਂ ਕਰ ਗਏ ਕਿ ਦਸਮੇਸ਼ ਪਿਤਾ ਨੇ ਸਿੱਖਾਂ ਨੂੰ 'ਸੁਨਿਆਰ ਭਾਈਚਾਰੇ' ਤੇ ਕਦੇ ਯਕੀਨ ਨਾ ਕਰਨ ਦੀ ਗੱਲ ਕਹੀ ਸੀ। ਇਸ ਸਾਕੇ ਚ ਸ਼ਹੀਦ ਹੋਣ ਵਾਲੇ ਦੋਨੋਂ ਹੀ ਗੱਭਰੂਆਂ ਚੋਂ ਇੱਕ ਮਹੰਤ ਦਾ ਸਪੁੱਤਰ ਸੀ ਤੇ ਦੂਜਾ ਇੱਕ ਸੁਨਿਆਰ ਦਾ ਧੰਦਾ ਕਰਨ ਵਾਲੇ ਦਾ। ਇਹਨਾਂ ਸ਼ਹੀਦੀਆਂ ਤੋਂ ਇਹ ਵੀ ਪ੍ਰੇਰਨਾ ਮਿਲਦੀ ਹੈ ਕਿ ਕਦੇ ਵੀ ਕੋਈ ਇਕੱਲੀ ਜਾਤੀ ਜਾਂ ਪੂਰਾ ਵਰਗ ਚੰਗਾ ਜਾਂ ਮੰਦਾ ਨਹੀਂ ਹੁੰਦਾ। ਏਸੇ ਲਈ ਹੀ ਤਾਂ ਗੁਰੂ ਸਾਹਿਬ ਨੇ ਸਾਨੂੰ ਸਾਰਿਆਂ ਨੂੰ ਇੱਕੋ ਬਾਟੇ ਦੀ ਦਾਤ ਬਖਸ਼ ਕੇ 'ਜ਼ਾਤ-ਪ੍ਰਧਾਨ ਪ੍ਰਣਾਲੀ' ਛੱਡ 'ਕਰਮ-ਪ੍ਰਧਾਨ' ਫਿਲਾਸਫੀ ਨੂੰ ਪ੍ਰਵਾਨ ਕਰਨ ਦਾ ਸੁਨੇਹਾ ਦਿੱਤਾ ਹੈ।

ਭਾਈ ਪ੍ਰਤਾਪ ਸਿੰਘ ਜੀ ਬਾਰੇ ਕਿਹਾ ਜਾਂਦਾ ਹੈ ਕਿ ਉਹਨਾਂ ਦੀ ਹਾਲੇ ਨਵੀਂ-ਨਵੀਂ ਸ਼ਾਦੀ ਹੋਈ ਸੀ ਤੇ ਸੁਪਤਨੀ ਦੀ ਉਮਰ ਸਿਰਫ 18 ਸਾਲ ਸੀ। ਉਹਨਾਂ ਨੇ ਆਖਰੀ ਸਮੇਂ ਆਪਣੀ ਸਿੰਘਣੀ ਨੂੰ ਕੋਲ ਬੁਲਾ ਕੇ ਹੌਂਸਲੇ ਚ ਰਹਿਣ ਤੇ ਨਾਮ-ਸਿਮਰਨ ਚ ਜੁੜੇ ਰਹਿਣ ਦੀ ਤਾਕੀਦ ਕੀਤੀ। ਸਥਾਨਕ ਨਿਵਾਸੀਆਂ ਦੀਆਂ ਲਿਖਤਾਂ ਤੇ ਬੋਲ ਦੱਸਦੇ ਹਨ ਕਿ ਇਸ ਬੀਬੀ ਨੇ ਸਾਰੀ ਉਮਰ ਵੱਖ-ਵੱਖ ਛੰਦਾਂ ਚ 'ਰੇਲ ਦਾ ਸਾਕਾ' ਉਚਾਰਦਿਆਂ ਆਪਣੀ ਉਮਰ ਗੁਜ਼ਾਰ ਲਈ ਪਰ ਦੂਹਲੇ ਪਤੀ ਦੀ ਸ਼ਾਨ ਨੂੰ ਵੱਟਾ ਨਹੀਂ ਲੱਗਣ ਦਿੱਤਾ।

ਇਸ ਸਾਕੇ ਦੇ ਚਸ਼ਮਦੀਦ ਗਵਾਹ ਸਰਦਾਰ ਕਿਰਪਾਲ ਸਿੰਘ ਚੁੱਘ ਦਾ ਅੱਖੀਂ ਡਿੱਠਾ ਬਿਰਤਾਂਤ ਵੀ ਬੜਾ ਦਿਲ ਕੰਬਾਊ ਹੈ। ਸ: ਕਿਰਪਾਲ ਸਿੰਘ ਚੁੱਘ ਉਸ ਜ਼ਮਾਨੇ ਚ ਬੜੇ ਮਸ਼ਹੂਰ ਘੋੜਿਆਂ ਦੇ ਵਪਾਰੀ ਸਨ ਤੇ ਆਪ ਅਠਾਰਵੀਂ ਸਦੀ ਦੇ ਮੱਧ ਚ ਸਿੱਖਾਂ ਲਈ ਢਾਲ ਬਣਦੇ ਰਹੇ ਦੀਵਾਨ ਕੌੜਾ ਮੱਲ ਦੇ ਵੰਸ਼ਜ ਸਨ। ਆਪ ਮੂਲ ਰੂਪ ਚ ਪਿਸ਼ਾਵਰ ਦੇ ਰਹਿਣ ਵਾਲੇ ਸਨ ਤੇ ਵਪਾਰ ਦੇ ਸਿਲਸਿਲੇ ਚ ਪਹਿਲਾਂ ਹਸਨ ਅਬਦਾਲ ਦੇ ਨੇੜੇ ਰਾਵਲਪਿੰਡੀ ਵੱਸੇ ਤੇ ਫਿਰ ਦੇਸ਼ ਆਜ਼ਾਦ ਹੋਣ ਤੋਂ ਬਾਦ ਪਟਿਆਲੇ ਆ ਗਏ ਤੇ ਇੱਥੇ ਹੀ 1972 ਚ ਉਹਨਾਂ ਦਾ ਦਿਹਾਂਤ ਹੋਇਆ। ਉਹਨਾਂ ਦੀ ਅਗਲੇਰੀ ਪੀੜ੍ਹੀ ਵਿੱਚੋਂ ਬੀਬੀ ਪਵਨਜੀਤ ਕੌਰ ਦਾ ਪਰਿਵਾਰ ਅੱਜ ਵੀ ਖੁਸ਼ਹਾਲ ਜੀਵਨ ਜਿਊਂ ਰਿਹਾ ਹੈ।

ਸ: ਕਿਰਪਾਲ ਸਿੰਘ ਮੁਤਾਬਕ ਜਦ ਇਹ ਹਾਦਸਾ ਵਾਪਰਿਆ ਤਾਂ ਉਹ ਉਸ ਵਕਤ ਹਸਨ ਅਬਦਾਲ ਰੇਲਵੇ ਸਟੇਸ਼ਨ ਤੇ ਮੌਜੂਦ ਸਨ। ਉਹਨਾਂ ਦੇ ਨਾਲ ਇੱਕ ਹੋਰ ਮੁਸਲਿਮ ਭੱਦਰਪੁਰਸ਼ ਉਸਤਾਦ ਲਾਹੌਰੀ ਸਾਹਬ ਵੀ ਮੌਜੂਦ ਸਨ। ਉਸਤਾਦ ਲਾਹੌਰੀ ਦਾ ਕਹਿਣਾ ਸੀ ਕਿ

*ਬਾਕੀ ਸਫਾ 32 'ਤੇ*

# ਉਂਝ ਭਾਵੇਂ ਅਸੀਂ ਹਰ ਰੋਜ ਸਵੇਰੇ-ਸ਼ਾਮ ਗੁਰੂ ਗ੍ਰੰਥ ਸਾਹਿਬ ਜੀ ਦੇ ਹੁਕਮਨਾਮੇ ਪੜ੍ਹਨ-ਸੁਣਨ ਦਾ ਪਖੰਡ ਤਾਂ ਬਹੁਤ ਕਰਦੇ ਹਾਂ ਪਰ ਅਸਲ ਵਿੱਚ ਵਿਕੇ ਹੋਏ ਅਖੌਤੀ ਜਥੇਦਾਰਾਂ ਦੇ ਹੀ ਮੰਨਦੇ ਹਾਂ ।

*ਹਰਲਾਜ ਸਿੰਘ ਬਹਾਦਰਪੁਰ*
*94170-23911*

ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰਗੱਦੀ ਦਿਵਸ ਸਿੱਖ ਕੌਮ ਵੱਲੋਂ ਹਰ ਸਾਲ ਦੇਸ਼ ਅਤੇ ਵਿਦੇਸ਼ਾਂ ਵਿੱਚ ਬੜੀ ਧੂਮ ਧਾਮ ਨਾਲ ਮਨਾਇਆ ਜਾਂਦਾ ਹੈ । ਗੁਰੂ ਅਰਜਨ ਦੇਵ ਜੀ ਨੇ ਪਹਿਲੇ ਗੁਰੂਆਂ ਤੋਂ ਪ੍ਰਾਪਤ ਹੋਈ ਬਾਣੀ ਨੂੰ ਇੱਕ ਪੋਥੀ (ਗ੍ਰੰਥ) ਵਿੱਚ ਇੱਕਠਾ ਕਰਨ ਲਈ ਗੁਰਦੁਆਰਾ ਰਾਮਸਰ (ਅੰਮ੍ਰਿਤਸਰ) ਦੇ ਸਥਾਨ ਉੱਤੇ ਇੱਕ ਜੇਠ 1660 ਬਿਕ੍ਰਮੀ ਨੂੰ ਇਸ ਕਾਰਜ ਦੀ ਆਰੰਭਤਾ ਕੀਤੀ ਅਤੇ ਭਾਦੋਂ ਦੀ ਮੱਸਿਆ 1661 ਵਿੱਚ ਇਹ ਕਾਰਜ ਸੰਪੂਰਨ ਹੋਇਆ । ਭਾਦੋਂ ਦੀ ਏਕਮ ਵਾਲੇ ਦਿਨ ਇਸ ਪੋਥੀ (ਗ੍ਰੰਥ) ਦਾ ਪਹਿਲਾ ਪ੍ਰਕਾਸ਼ ਹਰਿਮੰਦਰ ਸਾਹਿਬ ਵਿਖੇ ਹੋਇਆ । ਗੁਰੂ ਗੋਬਿੰਦ ਸਿੰਘ ਜੀ ਨੇ ਇਸ ਪੋਥੀ (ਗ੍ਰੰਥ) ਵਿੱਚ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਨੂੰ ਦਰਜ ਕਰਨ ਤੋਂ ਬਾਅਦ ਨਾਂਦੇੜ (ਮਹਾਂਰਾਸ਼ਟਰ) ਵਿਖੇ 7 ਅਕਤੂਬਰ 1708 ਨੂੰ ਇਸੇ ਗ੍ਰੰਥ ਨੂੰ ਗੁਰਗੱਦੀ ਬਖਸ਼ ਕੇ ਸਿੱਖ ਕੌਮ ਨੂੰ ਇਸੇ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ ਸੀ । ਹੁਣ ਸਿੱਖ ਕੌਮ ਵਾਸਤੇ ਉੱਚੀ ਸੁੱਚੀ ਜੀਵਨ ਜਾਂਚ ਲਈ ਮਾਰਗ ਦਰਸ਼ਕ, ਸਰਬ ਪ੍ਰਮਾਣਿਤ ਅਤੇ ਸਰਬੋਤਮ ਸਿਰਫ ਤੇ ਸਿਰਫ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ । ਹੋਰ ਗ੍ਰੰਥਾਂ, ਰਹਿਤ ਨਾਮਿਆਂ ਨੂੰ ਗੁਰਬਾਣੀ ਦੇ ਬਰਾਬਰ ਮਾਨਤਾ ਦੇਣੀ ਸਾਡੀ ਬੇਸਮਝੀ ਤੋਂ ਵੱਧ ਕੁੱਝ ਵੀ ਨਹੀਂ ਹੈ । ਇਸ ਲਈ ਸਾਨੂੰ ਚਾਹੀਦਾ ਹੈ ਕਿ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਹੀ ਪੜ੍ਹ ਵਿਚਾਰ ਕੇ ਆਪਣੇ ਮਨ ਵਿੱਚ ਵਸਾਈਏ, ਗੁਰਬਾਣੀ ਅਨੁਸਾਰ ਆਪਣੇ ਜੀਵਨ ਨੂੰ ਢਾਲਦਿਆਂ ਗੁਰੂ ਵਾਲੇ ਬਣਕੇ ਗੁਰਮਤਿ ਦੇ ਰਾਹ ਚੱਲਦੇ ਹੋਏ ਆਪਣਾ ਜੀਵਨ ਸਫਲ ਬਣਾਈਏ । ਜਿਵੇਂ ਕਿ ਗੁਰਬਾਣੀ ਦਾ ਫੁਰਮਾਨ ਹੈ :- ਹਉ ਵਾਰੀ ਜੀਉ ਵਾਰੀ ਪੜਿ ਬੁਝਿ ਮੰਨਿ ਵਸਾਵਣਿਆ ॥ (ਪੰਨਾ ਨੰ: 127) ਅਤੇ ਗੁਰਸਿਖ ਮੀਤ ਚਲਹੁ ਗੁਰ ਚਾਲੀ ॥ ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ ॥ (ਪੰਨਾ ਨੰ: 667) ਸਿੱਖ ਕੌਮ ਵਿੱਚ ਅੱਜ ਕਾਫੀ ਮਤਭੇਦ ਹਨ । ਪਰ ਮੱਤ ਭੇਦ ਹੋਣ ਦੇ ਬਾਵਜੂਦ ਸਮੁੱਚੀ ਸਿੱਖ ਕੌਮ ਇਸ ਗੱਲ ਉੱਪਰ ਇੱਕ ਮੱਤ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਸਾਡੇ ਗੁਰੂ ਹਨ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ ਹੈ । ਇਸੇ ਸੋਚ ਅਧੀਨ ਸਿੱਖ ਕੌਮ ਹੋਰ ਮੱਤਾਂ ਹਿੰਦੂ, ਮੁਸਲਿਮ, ਇਸਾਈ, ਜੈਨੀ, ਬੋਧੀ ਆਦਿ ਦੀ ਕਿਸੇ ਪੁਸਤਕ ਨੂੰ ਮਹੱਤਤਾ ਨਹੀਂ ਦਿੰਦੀ ਕਿ ਸਾਡੇ ਕੋਲ ਸਰਬੋਤਮ ਗੁਰੂ ਗ੍ਰੰਥ ਸਾਹਿਬ ਜੀ ਹਨ ਜੋ ਧਾਰਮਿਕ, ਸਮਾਜਿਕ, ਰਾਜਨੀਤਿਕ ਆਦਿ ਹਰ ਸਵਾਲ ਦਾ ਜਵਾਬ ਅਤੇ ਹਰ ਚੰਗੀ ਮਾੜੀ ਗੱਲ ਦੀ ਸਾਨੂੰ ਸੋਝੀ ਬਖਸ਼ ਰਹੇ ਹਨ । ਭਾਵ ਕਿ ਹਰ ਖੇਤਰ ਵਿੱਚ ਸਾਡੀ ਅਗਵਾਈ ਕਰ ਰਹੇ ਹਨ।ਪਰ ਦੁੱਖ ਦੀ ਗੱਲ ਹੈ ਕਿ ਅਸੀਂ ਸਵੇਰ ਸ਼ਾਮ ਗੁਰੂ ਮਾਨਿਓ ਗ੍ਰੰਥ ਦੇ ਰੱਟੇ ਲਾਉਣ ਵਾਲਿਆਂ ਨੇ ਨਾਂ ਤਾਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੰਪੂਰਨ ਗੁਰੂ ਮੰਨਿਆ ਹੈ ਅਤੇ ਨਾ ਹੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਪੂਰਨ ਸੇਧ ਲਈ ਹੈ । ਅੰਦਰੂਨੀ ਤੌਰ ਤੇ ਤਾਂ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨਾਲੋਂ ਹੋਰ ਬਹੁਤ ਸਾਰੀਆਂ ਕੱਚੀਆਂ ਬਾਣੀਆਂ ਨੂੰ ਉੱਤਮ ਮੰਨਦੇ ਹੀ ਰਹੇ ਹਾਂ, ਪਰ ਹੁਣ ਤਾਂ ਬਾਹਰੀ ਤੌਰ ਤੇ ਵੀ ਇੱਕ ਹੋਰ ਗ੍ਰੰਥ (ਬਚਿੱਤਰ ਨਾਟਕ) ਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਪ੍ਰਕਾਸ਼ ਕਰਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਚਵਰ ਤਖਤ ਦੀ ਮਾਲਕੀ ਨੂੰ ਵੀ ਖਤਮ ਕਰ ਚੁੱਕੇ ਹਾਂ ਅੱਜ ਅਸੀਂ ਕਹਿਣ ਨੂੰ ਭਾਵੇਂ ਗੁਰੂ ਗ੍ਰੰਥ ਸਾਹਿਬ ਜੀ ਦੇ ਸਿੱਖ ਕਹਾਉਂਦੇ ਹਾਂ ਪਰ ਸਾਡੇ ਸਿੱਖਿਆ ਦਾਤੇ (ਹੋਰ ਗ੍ਰੰਥ) ਵੱਡੀ ਗਿਣਤੀ ਵਿੱਚ ਹੋਰ ਹੀ ਹਨ, ਜਿੰਨਾਂ ਉੱਪਰ ਅਸੀਂ ਗੁਰਬਾਣੀ ਨਾਲੋਂ ਵੀ ਵੱਧ ਭਰੋਸਾ ਕਰਦੇ ਹਾਂ । ਜਿਵੇਂਕਿ ਬਾਣੀ ਭਾਈ ਗੁਰਦਾਸ ਜੀ, ਬਚਿੱਤਰ

ਨਾਟਕ (ਅਖੌਤੀ ਦਸ਼ਮ ਗ੍ਰੰਥ), ਬਾਣੀ ਭਾਈ ਨੰਦ ਲਾਲ ਜੀ, ਜਨਮ ਸਾਖੀ ਭਾਈ ਬਾਲੇ ਵਾਲੀ, ਗਯਾਨ ਰਤਨਾਵਲੀ, ਭਗਤ ਰਤਨਾਵਲੀ, ਸਰਬ ਲੋਹ ਗ੍ਰੰਥ, ਰਤਨ ਮਾਲ (ਸੌ ਸਾਖੀ), ਤਨਖਾਹ ਨਾਮਾ, ਰਹਿਤਨਾਮਾ ਦਯਾ ਸਿੰਘ, ਰਹਿਤ ਨਾਮਾ ਚੌਪਾ ਸਿੰਘ, ਰਹਿਤਨਾਮਾ ਪ੍ਰਹਿਲਾਦ ਸਿੰਘ, ਰਹਿਤਨਾਮਾ ਦੇਸਾ ਸਿੰਘ, ਗੁਰਬਿਲਾਸ ਪਾਤਸ਼ਾਹੀ ਛੇਵੀਂ, ਗੁਰਬਿਲਾਸ ਪਾਤਸ਼ਾਹੀ ਦਸਵੀਂ, ਪੰਥ ਪ੍ਰਕਾਸ਼, ਗੁਰ ਪ੍ਰਤਾਪ ਸੂਰਯ, ਨਾਨਕ ਪ੍ਰਕਾਸ਼, ਮੁਕਤ ਨਾਮਾ ਆਦਿ । ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਣ ਵਾਲੇ ਅਸੀਂ ਉਪਰੋਕਤ ਲਿਖੇ ਗ੍ਰੰਥਾਂ (ਪੁਸਤਕਾਂ) ਵਿੱਚੋਂ ਕਈਆਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਨਾਲੋਂ ਵੀ ਉੱਪਰ ਸਮਝਣ ਲੱਗ ਪੈਂਦੇ ਹਾਂ, ਜਿਵੇਂਕਿ ਕੁੱਝ ਵੀਰ ਭਾਈ ਗੁਰਦਾਸ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਕੁੰਜੀ ਪ੍ਰਚਾਰ ਰਹੇ ਹੁੰਦੇ ਹਨ, ਕੋਈ ਜਥੇਦਾਰ ਗੁਰਬਿਲਾਸ ਪਾਤਸ਼ਾਹੀ ਛੇਵੀਂ ਦੀ ਕਥਾ ਹਰੇਕ ਗੁਰੂ ਘਰ ਵਿੱਚ ਕਰਨ ਦੀ ਹਦਾਇਤ ਦੇ ਰਿਹਾ ਹੁੰਦਾ ਹੈ, ਕੋਈ ਸੌ ਸਾਖੀ ਨੂੰ ਪੂਰਨ ਸੱਚ ਮੰਨੀ ਬੈਠਾ ਹੈ । ਕੋਈ ਮਹਾਂਕਵੀ ਸੰਤੋਖ ਸਿੰਘ ਦੀ ਰਚਨਾ ਦੀ ਕਥਾ ਕਰਨ ਨੂੰ ਹੀ ਪਹਿਲ ਦਿੰਦਾ ਹੈ, ਕੋਈ ਕਿਸੇ ਰਹਿਤਨਾਮੇ ਅਨੁਸਾਰ ਚੱਲਣ ਲਈ ਪ੍ਰੇਰ ਰਿਹਾ ਹੁੰਦਾ ਹੈ , ਕੋਈ ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥ (ਪੰਨਾ ਨੰ: 473) ਦੇ ਸ਼ਬਦਾਂ ਰਾਹੀਂ ਇਸਤਰੀ ਜਾਤੀ ਦੇ ਹੱਕ ਵਿੱਚ ਨਾਅਰਾ ਮਾਰਨ ਵਾਲੇ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਰੋਧ ਵਿੱਚ ਸਾਰੇ ਹੱਦਾਂ ਬੰਨੇ ਪਾਰ ਕਰਦਿਆਂ ਇਸਤਰੀ ਜਾਤੀ ਦੇ ਬੇਇੱਜਤੀ ਕਰਨ ਵਾਲੇ ਬਚਿੱਤਰ ਨਾਟਕ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਪ੍ਰਕਾਸ਼ ਕਰ ਰਿਹਾ ਹੈ । ਮੰਨ ਲਉ ਕਿ ਜਿੰਨੇ ਹੋਰ ਗ੍ਰੰਥ (ਪੁਸਤਕਾਂ) ਸਿੱਖ ਮੱਤ ਵਿੱਚ ਆ ਗਏ ਅਸੀਂ ਵਗੈਰ ਸੋਚੇ ਸਮਝੇ ਉਨ੍ਹਾਂ ਨੂੰ ਪੂਰਾ ਸੱਚ ਮੰਨ ਲਿਆ ਹੈ ਅਤੇ ਉਨ੍ਹਾਂ ਨੂੰ ਸਿੱਖ ਕੌਮ ਦੇ ਮਹਾਨ ਗ੍ਰੰਥ ਮੰਨ ਕੇ ਉਨ੍ਹਾਂ ਤੋਂ ਸੇਧ ਲੈਣ ਦਾ ਪ੍ਰਚਾਰ ਕਰਨ ਲੱਗ ਗਏ । ਮੇਰਾ ਇੱਥੇ ਇਹ ਲਿਖਣ ਦਾ ਮਤਲਬ ਇਹ ਨਹੀਂ ਕਿ ਉਪਰੋਕਤ ਲਿਖੀਆਂ ਸਾਰੀਆਂ ਪੁਸਤਕਾਂ ਹੀ ਮਾੜੀਆਂ ਹਨ ਜਾਂ ਕਿਸੇ ਵਿੱਚ ਕੋਈ ਵੀ ਗੱਲ ਚੰਗੀ ਨਹੀਂ ਹੈ । ਮੇਰਾ ਮਤਲਬ ਤਾਂ ਇਹ ਹੈ ਕਿ ਸਿੱਖਾਂ ਲਈ ਸਰਵੋਤਮ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਹੀ ਹੈ । ਗੁਰਬਾਣੀ ਤੋਂ ਬਾਹਰੀ ਹੋਰ ਕੋਈ ਵੀ ਪੁਸਤਕ ਭਾਵੇਂ ਉਹ ਕਿੰਨੀ ਵੀ ਚੰਗੀ ਕਿਉਂ ਨਾ ਹੋਵੇ, ਉਹ ਗੁਰਬਾਣੀ ਦੀ ਥਾਂ ਨਹੀਂ ਲੈ ਸਕਦੀ। ਸਾਨੂੰ ਗੁਰੂ ਦਾ ਹੁਕਮ ਵੀ ਹੈ ਕਿ:- ਆਵਹੁ ਸਿਖ ਸਤਿਗੁਰ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥ ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥.................ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥ ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥ ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ ॥ (ਪੰਨਾ ਨੰ: 920) ਇਸ ਲਈ ਸਾਨੂੰ ਗੁਰਬਾਣੀ ਦੀ ਵਿਚਾਰ ਹੀ ਹਿਰਦੇ ਵਿੱਚ ਵਸਾਉਣੀ ਚਾਹੀਂਦੀ ਹੈ, ਹਾਂ ਜੋ ਗ੍ਰੰਥ (ਪੁਸਤਕਾਂ) ਗੁਰਬਾਣੀ ਅਨੁਸਾਰ ਗੁਰਮਤਿ ਦੀ ਸਹੀ ਜਾਣਕਾਰੀ ਦਿੰਦੇ ਹੋਣ ਉਹ ਪੜ੍ਹ ਲੈਣੇ ਕੋਈ ਮਾੜੀ ਗੱਲ ਵੀ ਨਹੀਂ ਹੈ । ਕਈ ਗ੍ਰੰਥਾਂ ਵਿੱਚ ਕੁੱਝ ਗੱਲਾਂ ਗੁਰਮਤਿ ਅਨੁਸਾਰੀ ਅਤੇ ਕੁੱਝ ਗੁਰਮਤਿ ਵਿਰੋਧੀ ਵੀ ਹੁੰਦੀਆਂ ਹਨ ਪਰ ਅਸੀਂ ਜਾਣਦੇ ਹੋਏ ਵੀ ਅਜਿਹੀਆਂ ਗੁਰਮਤਿ ਵਿਰੋਧੀ ਗੱਲਾਂ ਨੂੰ ਉਸ ਗ੍ਰੰਥ ਵਿੱਚੋਂ ਹਟਾਉਣ ਦੀ ਥਾਂ ਉਸ ਨੂੰ ਸਾਰੇ ਦੇ ਸਾਰੇ ਨੂੰ ਹੀ (ਠੀਕ ਗਲਤ ਸਮੇਤ) ਕਾਇਮ ਰੱਖਣ ਦੇ ਹਮਾਇਤੀ ਬਣ ਜਾਂਦੇ ਹਾਂ । ਇਸਨੂੰ ਚੰਗੀ ਸੋਚ ਨਹੀਂ ਕਿਹਾ ਜਾ ਸਕਦਾ । ਸਾਡੇ ਲਈ ਪਹਿਲ ਦੇ ਅਧਾਰ ਉੱਪਰ ਗੁਰਬਾਣੀ ਦੀ ਵਿਚਾਰ ਹੀ ਹੋਣੀ ਚਾਹੀਦੀ ਹੈ । ਦੂਜੇ ਥਾਂ ਤੇ ਉਹ ਪੁਸਤਕਾਂ ਜੋ ਗੁਰਮਤਿ ਅਨੁਸਾਰੀ ਹੋਣ ਉਹਨਾ ਦੀ ਵਿਚਾਰ ਵੀ ਕੀਤੀ ਜਾ ਸਕਦੀ ਹੈ, ਪਰ ਅੰਤਿਮ ਫੈਸਲਾ ਗੁਰਬਾਣੀ ਅਨੁਸਾਰ ਹੀ ਹੋਵੇ ਅਤੇ ਅਸੀਂ ਪਹਿਰਾ ਵੀ ਗੁਰਬਾਣੀ ਦੀ ਸੇਧ ਉੱਪਰ ਹੀ ਦੇਈਏ । ਜੇ ਕਿਸੇ ਗੁਰਸਿੱਖ ਜਾਂ ਵਿਦਵਾਨ ਨੇ ਕੁੱਝ ਚੰਗਾ ਲਿਖਿਆ ਹੈ ਉਹ ਪੜ੍ਹ ਕੇ ਵਿਚਾਰ ਲੈਣਾ ਚਾਹੀਂਦਾ ਹੈ । ਉਸ ਵਿੱਚੋਂ ਕੋਈ ਚੰਗੀ ਗੱਲ ਮਿਲੇ ਤਾਂ ਉਸ ਨੂੰ ਗ੍ਰਹਿਣ ਵੀ ਕਰ ਲੈਣਾ ਚਾਹੀਂਦਾ ਹੈ ਪਰ ਉਸਨੂੰ ਅੰਤਿਮ ਸੱਚ ਮੰਨ ਕੇ ਉਸੇ ਅਨੁਸਾਰ ਜੀਵਨ ਜਿਉਣ ਤੱਕ ਨਹੀਂ ਪਹੁੰਚ ਜਾਣਾ ਚਾਹੀਦਾ, ਕਿਉਂਕਿ ਉਸ ਵਿੱਚ ਵੀ ਕੋਈ ਭੁੱਲ ਹੋ ਸਕਦੀ ਹੈ, ਹਰ ਕੋਈ ਵਿਦਵਾਨ ਤੇ ਲੇਖਕ ਵੀ ਭੁੱਲਣ ਹਾਰ ਹੋ ਸਕਦਾ ਹੈ । ਜਿਵੇਂਕਿ ਗੁਰਵਾਕ ਹੈ:- ਭੁਲਣ ਅੰਦਰਿ ਸਭੁ ਕੋ ॥ ਅਭੁਲੁ ਗੁਰੂ ਕਰਤਾਰੁ ॥ (ਪੰਨਾ ਨੰ: 61) ਉਹ ਕਿਹੜਾ ਉੱਤਰ ਹੈ ਜਾਂ ਉਹ ਕਿਹੜੀ ਸੇਧ ਹੈ ਜੋ ਸਾਨੂੰ ਗੁਰਬਾਣੀ ਵਿੱਚੋਂ ਨਹੀਂ ਮਿਲਦੀ, ਜਦੋਂ ਸਾਨੂੰ ਗੁਰਬਾਣੀ ਹਰ ਪੱਖ ਤੋਂ ਅਗਵਾਈ ਦੇ ਰਹੀ ਹੈ ਫਿਰ ਸਾਨੂੰ ਹੋਰ ਪੁਸਤਕਾਂ ਅਤੇ ਮਨੁੱਖਾਂ ਪਿੱਛੇ ਭੱਜਣ ਦੀ ਕੀ ਲੋੜ ਹੈ । ਅੱਜ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਦਿਆਂ, ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰ ਗੱਦੀ ਦਿਵਸ ਮਨਾਉਣ ਦੇ ਵਿਖਾਵੇ ਤਾਂ ਵੱਡੀ

ਪੱਧਰ ਉੱਪਰ ਕਰ ਰਹੇ ਹਾਂ, ਪਰ ਅਸਲ ਵਿੱਚ ਅਸੀਂ ਬਹੁਤ ਸਾਰੇ ਗ੍ਰੰਥਾਂ (ਪੁਸਤਕਾਂ) ਅਤੇ ਆਪੋ-ਆਪਣੇ ਡੇਰਿਆਂ, ਟਕਸਾਲਾਂ, ਠਾਠਾਂ, ਜੱਥਿਆਂ ਦੇ ਮੁਖੀਆਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਨਾਲੋਂ ਵੀ ਉੱਤਮ ਮੰਨ ਰਹੇ ਹਾਂ । ਉਂਝ ਭਾਵੇਂ ਅਸੀਂ ਹਰ ਰੋਜ ਸਵੇਰੇ-ਸ਼ਾਮ ਗੁਰੂ ਗ੍ਰੰਥ ਸਾਹਿਬ ਜੀ ਦੇ ਹੁਕਮਨਾਮੇ ਪੜ੍ਹਨ ਸੁਣਨ ਦਾ ਪਖੰਡ ਤਾਂ ਬਹੁਤ ਕਰਦੇ ਹਾਂ ਪਰ ਅਸਲ ਵਿੱਚ ਹੁਕਮਨਾਮੇ ਆਰ.ਐਸ.ਐਸ. ਨੂੰ ਵਿਕੇ ਹੋਏ ਅਖੌਤੀ ਜਥੇਦਾਰਾਂ ਦੇ ਹੀ ਮੰਨਦੇ ਹਾਂ । ਇਹੀ ਕਾਰਨ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਹੁਕਮਨਾਮੇ ਨੂੰ ਨਾ ਮੰਨਣ ਵਾਲੇ ਅਤੇ ਗੁਰ ਹੁਕਮਾਂ ਦੀਆਂ ਧੱਜੀਆਂ ਉਡਾਉਣ ਵਾਲੇ, ਅਖੌਤੀ ਜਥੇਦਾਰਾਂ ਦੇ ਜੀ ਹਜ਼ੂਰੀਏ ਬਣ ਕੇ ਸਿੰਘ ਸਾਹਿਬ,ਭਾਈ ਸਾਹਿਬ ਅਤੇ ਪੰਥ ਰਤਨ ਦੀਆਂ ਪਦਵੀਆਂ ਪਾ ਲੈਂਦੇ ਹਨ।ਅਖੌਤੀ ਜਥੇਦਾਰਾਂ ਦੇ ਹੁਕਮਨਾਮਿਆਂ ਨੂੰ ਨਾ ਮੰਨਣ ਵਾਲਿਆਂ ਨੂੰ , ਗੁਰ ਹੁਕਮਾਂ ਅਨੁਸਾਰ ਚਲਦਿਆਂ ਹੋਇਆਂ ਨੂੰ ਵੀ ਪੰਥ ਵਿੱਚੋਂ ਛੇਕਿਆ ਜਾਂਦਾ ਹੈ ।ਹਰ ਇੱਕ ਡੇਰੇ, ਜਥੇ, ਟਕਸਾਲ, ਠਾਠ ਦੀ ਆਪੋ-ਆਪਣੀ ਵੱਖੋ-ਵੱਖਰੀ ਰਹਿਤ ਮਰਯਾਦਾ ਹੈ, ਹਰ ਇੱਕ ਦੇ ਆਪੋ-ਆਪਣੇ ਵੱਖੋ-ਵੱਖਰੇ ਮਹਾਂਪੁਰਸ਼, ਬ੍ਰਹਮ ਗਿਆਨੀ, ਸੰਤ, ਅਤੇ ਜਥੇਦਾਰ ਹਨ । ਸਭ ਦੇ ਮੁਖੀਆਂ ਦੇ ਆਪੋ-ਆਪਣੇ ਵਚਨ ਤੇ ਪ੍ਰਵਚਨ ਹਨ । ਮੰਨ ਲਉ ਕਿ ਜੇ ਕਿਸੇ ਗੁਰਸਿੱਖ ਨੇ ਸੱਚਾ ਜੀਵਨ ਜੀਵਿਆ ਹੈ ਅਤੇ ਲਿਖਿਆ ਵੀ ਸੋਹਣਾ ਹੈ ਤਾਂ ਇਹ ਵੀ ਸੱਚ ਹੈ ਕਿ ਉਸ ਨੂੰ ਇਹ ਸੋਝੀ (ਗੁਰਮਤਿ) ਗੁਰਬਾਣੀ ਤੋਂ ਹੀ ਮਿਲੀ ਹੈ । ਇਸ ਲਈ ਅਜਿਹੇ ਗੁਰਸਿੱਖ ਦੇ ਜੀਵਨ ਨੂੰ ਵੇਖ ਕੇ ਅਤੇ ਉਸਦੀ ਲਿਖਤ ਨੂੰ ਪੜ੍ਹ ਕੇ ਉਸ ਨਾਲ ਜੁੜਨ ਦੀ ਵਜਾਇ ਸਾਨੂੰ ਗੁਰਬਾਣੀ ਨਾਲ ਹੀ ਜੁੜਨਾ ਚਾਹੀਦਾ ਹੈ । ਇਹ ਨਹੀਂ ਹੋਣਾ ਚਾਹੀਦਾ ਕਿ ਅਸੀਂ ਉਸ ਗੁਰਸਿੱਖ ਦੇ ਚੇਲੇ ਬਣਕੇ ਉਸਨੂੰ ਗੁਰੂਆਂ ਦੇ ਸ਼ਰੀਕ ਵੱਜੋਂ ਸਥਾਪਿਤ ਕਰਕੇ ਆਪਣਾ ਰਾਹ ਦਸੇਰਾ ਪ੍ਰਚਾਰਨ ਲੱਗ ਜਾਈਏ। ਜਿਸ ਗੁਰਬਾਣੀ ਨੂੰ ਪੜ੍ਹ ਕੇ ਉਹ ਚੰਗਾ ਬਣਿਆ ਹੈ, ਸਾਨੂੰ ਵੀ ਉਸੇ ਗੁਰਬਾਣੀ ਤੋਂ ਸੇਧ ਲੈਣੀ ਚਾਹੀਦੀ ਹੈ । ਫਿਰ ਹੀ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੇ ਸਿੱਖ ਅਤੇ ਇੱਕ ਮੱਤ ਦੇ ਧਾਰਨੀ ਕਹਾ ਸਕਦੇ ਹਾਂ । ਪਰ ਅੱਜ ਤਾਂ ਸਾਡੀਆਂ ਮੱਤਾਂ ਵਿੱਚ ਬੜੇ ਮਤਭੇਦ ਹਨ, ਕੀ ਇੱਕ ਗੁਰੂ ਦੇ ਸਿੱਖਾਂ ਦੀਆਂ ਮੱਤਾਂ ਵਿੱਚ ਇੰਨੇ ਵਖਰੇਵੇਂ ਹੋ ਸਕਦੇ ਹਨ ? ਨਹੀਂ, ਇੱਕ ਗੁਰੂ ਨੂੰ ਮੰਨਣ

ਵਾਲਿਆਂ ਦੀਆਂ ਮੱਤਾਂ ਵਿੱਚ ਏਨੇ ਵਖਰੇਵੇਂ ਨਹੀਂ ਹੋਇਆ ਕਰਦੇ, ਅਸਲ ਗੱਲ ਤਾਂ ਇਹ ਹੈ ਕਿ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੀ ਓਟ ਵਿੱਚ ਛੁਪੇ ਹੋਏ ਵੱਖ ਵੱਖ ਮੱਤਾਂ ਦੇ ਮੁਖੀਆਂ ਅਤੇ ਵੱਖਰੇ-ਵੱਖਰੇ ਗ੍ਰੰਥਾਂ (ਪੁਸਤਕਾਂ) ਦੇ ਚੇਲੇ ਹਾਂ । ਗੁਰੂ ਗ੍ਰੰਥ ਸਾਹਿਬ ਜੀ ਤੋਂ ਪੂਰਨ ਸੇਧ ਨਾ ਲੈਣ ਦੀਆਂ ਹੋਰ ਮਿਸਾਲਾਂ ਵੀ ਸਾਡੇ ਸਾਹਮਣੇ ਪਰਤੱਖ ਹਨ । ਜਿਵੇਂਕਿ ਸਿੱਖ ਮੱਤ ਦੇ ਤਿੰਨ ਮੁੱਢਲੇ ਅਸੂਲ (ਨੇਮ) ਹਨ, ਨਿਤਨੇਮ ਕਰਨਾ, ਅਰਦਾਸ ਕਰਨੀ ਅਤੇ ਖੰਡੇ ਦੀ ਪਹੁਲ ਲੈਣੀ । ਇੰਨ੍ਹਾਂ ਤਿੰਨਾਂ ਨੇਮਾਂ ਵਿੱਚ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨਾਲੋਂ ਹੋਰ ਰਚਨਾਵਾਂ/ ਬਾਹਰੀ ਬਾਣੀਆਂ ਨੂੰ ਵੱਧ ਉੱਤਮ ਮੰਨਦੇ ਹਾਂ । ਜਿਵੇਂ ਕਿ ਨਿੱਤਨੇਮ ਕਰਨ ਲਈ ਵੀ ਸਾਨੂੰ ਪੰਜ ਬਾਣੀਆਂ ਗੁਰੂ ਗ੍ਰੰਥ ਸਾਹਿਬ ਵਿੱਚੋਂ ਨਹੀਂ ਮਿਲਦੀਆਂ । ਜਿਸ ਕਾਰਨ ਅਸੀਂ ਜਿਸ ਗ੍ਰੰਥ ਨੂੰ ਗੁਰੂ ਮੰਨਦੇ ਹਾਂ, ਉਸ ਵਿੱਚੋਂ ਸਿਰਫ ਦੋ ਬਾਣੀਆਂ ਪੜ੍ਹਦੇ ਹਾਂ, ਬਾਹਰਲੇ ਹੋਰ ਗ੍ਰੰਥਾਂ (ਬਚਿੱਤਰ ਨਾਟਕ) ਵਿੱਚੋਂ ਤਿੰਨ ਬਾਣੀਆਂ ਪੜ੍ਹਦੇ ਹਾਂ । ਸਾਡੀ ਨਿੱਤ ਦੀ ਅਰਦਾਸ ਵਿੱਚ ੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ ਜਾਂ ਗੁਰਬਾਣੀ ਦਾ ਹੋਰ ਕੋਈ ਸ਼ਬਦ ਹੀ ਨਹੀਂ ਹੈ । ਜਦਕਿ ਤੂ ਠਾਕੁਰੁ ਤੁਮ ਪਹਿ ਅਰਦਾਸਿ ॥ (ਪੰਨਾ ਨੰ: 268) ਜਿਹੇ ਅਰਦਾਸ ਨਾਲ ਸੰਬੰਧਿਤ ਸ਼ਬਦ ਗੁਰਬਾਣੀ ਵਿੱਚ ਮੌਜੂਦ ਹਨ, ਪਰ ਪਤਾ ਨਹੀਂ ਅਜਿਹੇ ਸ਼ਬਦ ਸਾਨੂੰ ਕਿਉਂ ਚੰਗੇ ਨਹੀਂ ਲੱਗੇ ਜਿਸ ਕਾਰਨ ਅਰਦਾਸ ਦੀ ਸਾਰੀ ਸ਼ਬਦਾਵਲੀ ਸਾਨੂੰ ਬਾਹਰੋਂ ਹੀ ਲੈਣੀ ਪਈ । ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥ (ਪੰਨਾ ਨੰ: 982) ਦਾ ਪਾਠ ਪੜ੍ਹਨ ਵਾਲਿਆਂ ਸਾਨੂੰ ਖੰਡੇ ਦੀ ਪਾਹੁਲ ਤਿਆਰ ਕਰਨ ਲਈ ਵੀ ਸਾਰੀਆਂ ਬਾਣੀਆਂ ਗੁਰੂ ਗ੍ਰੰਥ ਸਾਹਿਬ ਵਿੱਚੋਂ ਨਹੀਂ ਮਿਲੀਆਂ, ਇਸ ਵਾਸਤੇ ਵੀ ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਦੋ ਬਾਣੀਆਂ ਹੀ ਮਿਲੀਆਂ ਹਨ ਬਾਕੀ ਦੀਆਂ ਤਿੰਨੇ ਬਾਣੀਆਂ ਬਚਿੱਤਰ ਨਾਟਕ ਵਿੱਚੋਂ ਲੈਣੀਆਂ ਪਈਆਂ । ਸਾਡੇ ਵੱਲੋਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਛੱਡ ਕੇ ਬਾਹਰ ਦੀਆਂ ਰਚਨਾਵਾਂ ਲੈ ਕੇ ਕਾਰਜ ਕਰਨ ਦੀ ਸੋਚ ਵੇਖ ਮਹਿਸੂਸ ਹੁੰਦਾ ਹੈ ਕਿ ਸਾਡਾ ਗੁਰੂ ਅਧੂਰਾ ਹੈ, ਕਿਉਂਕਿ ਇਸ ਵਿੱਚ ਨਾ ਤਾਂ ਨਿਤਨੇਮ ਲਈ

ਬਾਣੀਆਂ ਪੂਰੀਆਂ ਹਨ, ਨਾ ਅਰਦਾਸ ਲਈ ਕੋਈ ਸ਼ਬਦ ਹੈ ਅਤੇ ਨਾ ਹੀ ਖੰਡੇ ਦੀ ਪਹੁਲ ਤਿਆਰ ਕਰਨ ਲਈ ਪੂਰੀਆਂ ਬਾਣੀਆਂ ਇਸ ਵਿੱਚੋਂ ਮਿਲਦੀਆਂ ਹਨ, ਰਹਿਤਾਂ ਅਤੇ ਕੁਰਹਿਤਾਂ ਦੱਸਣ ਲਈ ਵੀ ਸਾਨੂੰ ਹੋਰ ਗ੍ਰੰਥਾਂ ਅਤੇ ਰਹਿਤਨਾਮਿਆਂ ਉੱਪਰ ਨਿਰਭਰ ਹੋਣਾ ਪੈਂਦਾ ਹੈ । ਸਾਡੀ ਅਜਿਹੀ ਸੋਚ ਕਾਰਨ ਗੁਰੂ ਗੋਬਿੰਦ ਸਿੰਘ ਜੀ ਉੱਪਰ ਵੀ ਕਿੰਤੂ ਪ੍ਰੰਤੂ ਹੋਵੇਗਾ ਕਿ ਉਨ੍ਹਾਂ ਨੇ ਸਾਨੂੰ ਅਧੂਰੇ ਗੁਰੂ ਦੇ ਲੜ ਲਾਇਆ ਹੈ । ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਦਰਜ ਕਰਨ ਉਪਰੰਤ, ਗੁਰੂ ਗ੍ਰੰਥ ਸਾਹਿਬ ਜੀ ਨੂੰ ਸੰਪੂਰਨ ਕਰਕੇ 7 ਅਕਤੂਬਰ 1708 ਵਿੱਚ ਨੰਦੇੜ ਵਿਖੇ ਗੁਰਗੱਦੀ ਦੇ ਕੇ ਸਿੱਖ ਕੌਮ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ ਸੀ । ਅੱਜ ਅਸੀਂ ਨਿਤਨੇਮ, ਅਰਦਾਸ ਅਤੇ ਖੰਡੇ ਦੀ ਪਹੁਲ ਤਿਆਰ ਕਰਨ ਲਈ ਜੋ ਰਚਨਾਵਾਂ ਬਚਿੱਤਰ ਨਾਟਕ ਵਿੱਚੋਂ ਲੈ ਰਹੇ ਹਾਂ ਕੀ ਗੁਰੂ ਗੋਬਿੰਦ ਸਿੰਘ ਜੀ ਇੰਨ੍ਹਾਂ ਰਚਨਾਵਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਨਹੀਂ ਸਨ ਕਰ ਸਕਦੇ ? ਜੇ ਗੁਰੂ ਗੋਬਿੰਦ ਸਿੰਘ ਜੀ ਨੇ ਇਨ੍ਹਾਂ ਰਚਨਾਵਾਂ ਨੂੰ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕਰਨਾ ਠੀਕ ਨਹੀਂ ਸਮਝਿਆ ਤਾਂ ਫਿਰ ਸਾਨੂੰ ਇਨ੍ਹਾਂ ਦੀ ਕੀ ਲੋੜ ਪੈ ਗਈ ਸੀ ਜਾਂ ਕੀ ਅਸੀਂ ਗੁਰੂ ਗੋਬਿੰਦ ਸਿੰਘ ਜੀ ਨਾਲੋਂ ਵੱਧ ਸਿਆਣੇ ਹੋ ਗਏ ਹਾਂ ? ਗੁਰੂ ਗੋਬਿੰਦ ਸਿੰਘ ਜੀ ਨੇ ਸਾਨੂੰ ਜਿਸ ਗੁਰਬਾਣੀ ਦੇ ਲੜ ਲਾਇਆ ਸਾਡੀ ਉਸ ਨਾਲ ਤਸੱਲੀ ਕਿਉਂ ਨਹੀਂ ਹੁੰਦੀ, ਕੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਕੁੱਝ ਘਾਟ ਰਹਿ ਗਈ ਸੀ ? ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ ॥ (ਪੰਨਾ ਨੰ: 470) ਵਾਲਾ ਸ਼ਬਦ ਸਾਡੇ ਵਰਗੇ ਸਿੱਖਾਂ ਜੋ ਆਪਣੇ ਮਾਲਕ ਗੁਰੂ ਗ੍ਰੰਥ ਸਾਹਿਬ ਜੀ ਨੂੰ ਛੱਡ ਕੇ ਦੂਜਿਆਂ (ਹੋਰ ਗ੍ਰੰਥਾਂ) ਪਿੱਛੇ ਲੱਗੇ ਫਿਰਦੇ ਹਾਂ ਉੱਪਰ ਪੂਰੀ ਤਰ੍ਹਾਂ ਢੁੱਕਦਾ ਹੈ । ਇੱਕ ਪਾਸੇ ਤਾਂ ਜਦ ਸਿਰਸੇ ਡੇਰੇ ਦੇ ਸੌਦਾ ਸਾਧ ਨੇ ਆਪਣੇ ਡੇਰੇ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੀ ਨਕਲ ਕਰਨ ਦੀ ਗਲਤੀ ਕੀਤੀ ਤਾਂ ਅਸੀਂ ਮਰਨ ਮਾਰਨ ਉੱਤੇ ਉਤਰ ਆਏ, ਦੂਜੇ ਪਾਸੇ ਅਸੀਂ ਗੁਰੂ ਕੇ ਸਿੱਖ ਅਖਵਾਉਣ ਵਾਲਿਆਂ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਨਕਲ ਕਰਦਿਆਂ ਇੱਕ ਘਟੀਆ ਦਰਜੇ ਦੀ ਰਚਨਾ ਨੂੰ 1428 ਪੰਨਿਆਂ ਵਿੱਚ ਲਿਖ ਕੇ ਗ੍ਰੰਥ ਤਿਆਰ ਕਰਕੇ ਉਸਨੂੰ ਗੁਰੂ ਗ੍ਰੰਥ ਸਾਹਿਬ ਜੀ ਵਾਂਗ ਮੰਜੀ ਸਾਹਿਬ ਉੱਪਰ ਪ੍ਰਕਾਸ਼ ਕਰਕੇ, ਉੱਪਰ ਚੰਦੋਆ (ਚਾਨਣੀ) ਸਜਾ ਕੇ ਉਸ ਉੱਪਰ ਚੌਰ ਕਰ ਰਹੇ ਹਾਂ ਤਾਂ ਸਾਨੂੰ "ਕੌਣ ਕਹੇ ਰਾਣੀਏ ਅੱਗਾ ਢੱਕ" । ਅੱਜ ਜਦੋਂ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰਗੱਦੀ ਦਿਵਸ ਮਨਾ ਰਹੇ ਹਾਂ ਤਾਂ ਅਸੀਂ ਸਾਡੇ ਵੱਲੋਂ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਪੈਦਾ ਕੀਤੀ ਬਚਿੱਤਰ ਨਾਟਕ ਦੀ ਗੱਦੀ ਬਾਰੇ ਕਿਸੇ ਨੂੰ ਕੀ ਜਵਾਬ ਦੇਵਾਂਗੇ ? ਕੀ ਸਿੱਖਾਂ ਦੇ ਦੋ ਗ੍ਰੰਥ ਗੁਰੂ ਹਨ ? ਜੇ ਨਹੀਂ ਤਾਂ ਫਿਰ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਬਚਿੱਤਰ ਨਾਟਕ ਦਾ ਪ੍ਰਕਾਸ਼ ਹੂ-ਬ-ਹੂ ਉਸੇ ਤਰ੍ਹਾਂ ਕਿਉਂ ਕਰ ਰਹੇ ਹਾਂ ? ਜਦੋਂ ਕਿ ਕਿਸੇ ਚੰਗੀ ਤੋਂ ਚੰਗੀ ਰਚਨਾ ਨੂੰ ਵੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਪ੍ਰਕਾਸ਼ ਕਰਨਾ ਗਲਤ ਹੈ । ਪਰ ਅਸੀਂ ਤਾਂ ਉਸ ਅਸ਼ਲੀਲ ਰਚਨਾ ਨੂੰ ਗੁਰੂ ਸਾਹਿਬ ਜੀ ਵਾਂਗ ਸਤਿਕਾਰ ਦੇ ਰਹੇ ਹਾਂ, ਜਿਸ ਨੂੰ ਸੰਗਤਾਂ ਵਿੱਚ ਤਾਂ ਕੀ, ਇੱਕਲਾ ਬੰਦਾ ਪੜ੍ਹਦਾ ਹੋਇਆ ਵੀ ਸ਼ਰਮਾਉਂਦਾ ਹੈ, ਬੀਬੀਆਂ ਵਿੱਚ ਤਾਂ ਇਸਦੀ ਗੱਲ ਕਰਨੀ ਵੀ ਸੰਭਵ ਨਹੀਂ ਹੈ।ਜੇ ਕਿਸੇ ਨੂੰ ਬਚਿੱਤਰ ਨਾਟਕ ਚੰਗਾ ਲੱਗਦਾ ਹੈ, ਉਹ ਜੀਅ ਸਦਕੇ ਇਸਨੂੰ ਪੜ੍ਹੇ ਅਤੇ ਆਪਣੇ ਪਰਿਵਾਰ ਨੂੰ ਪੜ੍ਹ ਕੇ ਸੁਣਾਵੇ ਕਿਸੇ ਨੂੰ ਕੋਈ ਇਤਰਾਜ ਨਹੀਂ ਹੋਵੇਗਾ, ਪਰ ਆਪਣੀ ਜਾਂ ਕਿਸੇ ਦੀ ਚੰਗੀ ਮੰਦੀ ਪਸੰਦ (ਗੰਦੀ ਸੋਚ) ਨੂੰ ਗੁਰੂ ਗ੍ਰੰਥ ਸਾਹਿਬ ਜੀ ਵਾਲਾ ਰੁਤਬਾ ਦੇਣਾ ਜਿੱਥੇ ਗੁਰੂ ਗ੍ਰੰਥ ਸਾਹਿਬ ਜੀ ਦੀ ਨਿਰਾਦਰੀ ਹੈ, ਉੱਥੇ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਬਖਸ਼ੀ ਗੁਰਗੱਦੀ ਨੂੰ ਵੀ ਇੱਕ ਚੁਣੌਤੀ ਹੈ।ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਕੋਈ ਥੋੜੇ ਸਮੇਂ ਵਿੱਚ ਹੀ ਤਿਆਰ ਨਹੀਂ ਸੀ ਹੋ ਗਈ, ਦਸਾਂ ਪਾਤਸ਼ਾਹੀਆਂ ਦੇ ਸਮੇਂ ਵਿੱਚ ਇਸ ਨੂੰ ਸੰਪੂਰਨਤਾ ਮਿਲੀ ਸੀ, ਪਹਿਲੇ ਪਾਤਸ਼ਾਹ ਗੁਰੂ ਨਾਨਕ ਦੇਵ ਜੀ ਨੇ ਇਸ ਦਾ ਮੁੱਢ ਬੰਨਿਆ ਸੀ ਅਤੇ ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੂੰ ਸੰਪੂਰਨ ਕਰਕੇ ਗੁਰਗੱਦੀ ਬਖਸ਼ੀ ਸੀ । ਗੁਰੂ ਅਰਜਨ ਦੇਵ ਜੀ ਨੇ ਪਹਿਲੇ ਗੁਰੂਆਂ ਤੋਂ ਪ੍ਰਾਪਤ ਹੋਈ ਬਾਣੀ ਅਤੇ ਆਪਣੀ ਬਾਣੀ ਨੂੰ ਇੱਕ ਥਾਂ ਇੱਕਠਾ ਕਰਨ ਦਾ ਕਾਰਜ ਪਹਿਲੀ ਜੇਠ 1660 ਬਿਕ੍ਰਮੀ ਨੂੰ ਗੁਰਦੁਆਰਾ ਰਾਮਦਾਸ ਦੇ ਸਥਾਨ (ਅੰਮ੍ਰਿਤਸਰ) ਵਿਖੇ ਸ਼ੁਰੂ ਕੀਤਾ ਅਤੇ ਭਾਦੋਂ ਵਦੀ ਅਮਾਵਸ 1661 ਬਿਕ੍ਰਮੀ ਨੂੰ ਇਹ ਕਾਰਜ ਸੰਪੂਰਨ ਹੋਣ ਉਪਰੰਤ ਅਤੇ ਇਸ ਤਿਆਰ ਕੀਤੇ ਗ੍ਰੰਥ ਦਾ ਭਾਦੋਂ ਸੁਦੀ ਏਕਮ ਵਾਲੇ ਦਿਨ ਸ਼੍ਰੀ ਹਰਿਮੰਦਰ ਸਾਹਿਬ ਵਿਖੇ ਪਹਿਲਾ ਪ੍ਰਕਾਸ਼ ਕੀਤਾ ਗਿਆ ਸੀ ।ਬਾਅਦ

ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਇਸੇ ਗ੍ਰੰਥ ਵਿੱਚ ਦਰਜ ਕਰਕੇ 7 ਅਕਤੂਬਰ 1708 ਨੂੰ ਨਾਂਦੇੜ (ਮਹਾਂਰਾਸ਼ਟਰ) ਵਿਖੇ ਇਸੇ ਗ੍ਰੰਥ ਨੂੰ ਗੁਰਗੱਦੀ ਬਖਸ਼ ਕੇ ਸਿੱਖ ਕੌਮ ਨੂੰ ਇਸੇ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ ਸੀ ।ਸਾਡੇ ਵੱਲੋਂ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਪ੍ਰਕਾਸ਼ ਕੀਤੇ ਬਚਿੱਤਰ ਨਾਟਕ ਨੂੰ ਪਤਾ ਨੀ ਕਿਸ ਨੇ ਕਦੋਂ ਲਿਖਵਾਉਣਾ ਸ਼ੁਰੂ ਕੀਤਾ, ਕਦੋਂ ਇਹ ਸੰਪੂਰਨ ਹੋਇਆ, ਕਿਸਨੇ ਇਸਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਵਾਂਗ ਪ੍ਰਕਾਸ਼ ਕਰਨ ਦਾ ਹੁਕਮ ਦਿੱਤਾ, ਕੋਈ ਪਤਾ ਨਹੀਂ । ਪਰ ਕਿਸੇ ਨੇ ਬੜੀ ਫੁਰਤੀ ਨਾਲ ਗੁਰੂਆਂ ਦੀ ਨਕਲ ਕਰਦਿਆਂ ਇੱਧਰ ਉੱਧਰ ਦੀਆਂ ਰਚਨਾਵਾਂ ਇੱਕਠੀਆਂ ਕਰਕੇ ਆਪ ਹੀ ਇਸ ਬਚਿੱਤਰ ਨਾਟਕ ਨੂੰ ਗੱਦੀ ਬਖਸ਼ ਕੇ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਪ੍ਰਕਾਸ਼ ਕਰਕੇ, ਗੁਰੂਆਂ ਦੇ ਸ਼ਰੀਕ ਵੱਜੋਂ ਇਸਨੂੰ ਸਥਾਪਿਤ ਕਰ ਦਿੱਤਾ, ਜੋ ਇੱਕ ਘੋਰ ਅਪਰਾਧ ਅਤੇ ਨਾ ਬਖਸ਼ਿਆ ਜਾਣ ਵਾਲਾ ਗੁਨਾਹ ਹੈ । ਜੇ ਅਸੀਂ ਇਸ ਹੋਈ ਭੁੱਲ ਨੂੰ ਬਖਸ਼ਾਉਣਾ ਚਾਹੁੰਦੇ ਹਾਂ, ਸੱਚ ਮੁੱਚ ਹੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਦੇ ਹਾਂ ਅਤੇ ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰਗੱਦੀ ਦਿਵਸ ਸਹੀ ਅਰਥਾਂ ਵਿੱਚ ਮਨਾਉਣਾ ਚਾਹੁੰਦੇ ਹਾਂ, ਤਾਂ ਸੱਚੇ ਮਨ ਨਾਲ ਗੁਰਬਾਣੀ ਦੇ ਇਹ ਸ਼ਬਦ :- ਸਾਹਿਬੁ ਮੇਰਾ ਏਕੋ ਹੈ ॥ ਏਕੋ ਹੈ ਭਾਈ ਏਕੋ ਹੈ॥(ਪੰਨਾ ਨੰ: 350), ਹਰਿ ਇਕੋ ਦਾਤਾ ਸੇਵੀਐ ਹਰਿ ਇਕੁ ਧਿਆਈਐ ॥ ਹਰਿ ਇਕੋ ਦਾਤਾ ਮੰਗੀਐ ਮਨ ਚਿੰਦਿਆ ਪਾਈਐ ॥ ਜੇ ਦੂਜੇ ਪਾਸਹੁ ਮੰਗੀਐ ਤਾ ਲਾਜ ਮਰਾਈਐ ॥ ਜਿਨਿ ਸੇਵਿਆ ਤਿਨਿ ਫਲੁ ਪਾਇਆ ਤਿਸੁ ਜਨ ਕੀ ਸਭ ਭੁਖ ਗਵਾਈਐ ॥ ਨਾਨਕੁ ਤਿਨ ਵਿਟਹੁ ਵਾਰਿਆ ਜਿਨ ਅਨਦਿਨੁ ਹਿਰਦੈ ਹਰਿ ਨਾਮੁ ਧਿਆਈਐ ॥ (ਪੰਨਾ ਨੰ: 590) ਗਾਉਂਦੇ ਹੋਏ ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰਗੱਦੀ ਦਿਵਸ ਮਨਾਈਏ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਰੀਕ ਪੈਦਾ ਕਰਨ ਦੀ ਥਾਂ ਆਉ ਅੱਜ ਆਪਾਂ ਸਾਰੇ ਮਿਲ ਕੇ ਸਭ ਸਿੱਖਨ ਕੋ ਹੁਕਮ ਹੈ, ਗੁਰੂ ਮਾਨਿਓ ਗ੍ਰੰਥ ਦੇ ਹੁਕਮਾਂ ਉੱਪਰ ਪਹਿਰਾ ਦਿੰਦੇ ਹੋਏ ਗੁਰੂ ਗ੍ਰੰਥ ਸਾਹਿਬ ਜੀ ਤੋਂ ਹੀ ਪੂਰਨ ਸੇਧ ਲਈਏ, ਕਿਸੇ ਹੋਰ ਗ੍ਰੰਥ ਜਾਂ ਮਨੁੱਖ ਉੱਪਰ ਟੇਕ ਨਾ ਰੱਖਣ ਦਾ ਪ੍ਰਣ ਕਰੀਏ ।

----0----

*ਸਫਾ 27 ਦਾ ਬਾਕੀ*

ਇਹ ਸਿੱਖੜੇ ਐਵੇਂ ਡਰਾਮੇਬਾਜ਼ੀ ਕਰ ਰਹੇ ਹਨ। ਜਦ ਹਨੇਰੀ ਵਾਂਗ ਛੂਕਦੀ ਰੇਲ-ਗੱਡੀ ਇਹਨਾਂ ਦੇ ਸਿਰ 'ਤੇ ਆਣ ਧਮਕੀ ਤਾਂ ਇਹ ਸਭ ਛਾਈਂ-ਮਾਈਂ ਹੋ ਜਾਣਗੇ।ਪਰ ਗੁਰੂ ਦੀ ਗੋਦ ਦਾ ਨਿੱਘ ਮਾਨਣ ਵਾਲੇ ਸਿੰਘ ਤਾਂ ਕਿਸੇ ਹੋਰ ਮਿੱਟੀ ਦੇ ਬਣੇ ਹੋਏ ਸਨ।ਜਦ ਰੇਲ ਸਾਹਮਣੇ ਆਈ ਤਾਂ ਇਹਨਾਂ ਸਿੰਘਾਂ ਦੇ ਮੂੰਹੋਂ ਵਾਹਿਗੁਰੂ ਦਾ ਜਾਪ ਹੋਰ ਉਚੇਰਾ ਹੋ ਗਿਆ ਤੇ ਜਦ ਦੋ ਸ਼ਰੀਰਾਂ ਤੋਂ ਰੇਲ ਦਾ ਜ਼ਾਲਮ ਪਹੀਆ ਗੁਜ਼ਰਿਆ ਤਾਂ ਲਹੂ ਦੇ ਫੁਹਾਰੇ ਦੂਰ ਤੱਕ ਜਾ ਪਏ। ਉਸਤਾਦ ਲਾਹੌਰੀ ਤੇ ਸਰਦਾਰ ਕਿਰਪਾਲ ਸਿੰਘ ਦੇ ਚਿੱਟੇ ਖੱਦਰ ਦੇ ਕੁੜਤੇ ਲਹੂ ਨਾਲ ਰੰਗੇ ਗਏ। ਓਸੇ ਵਕਤ ਉਸਤਾਦ ਲਾਹੌਰੀ ਨੇ ਅੱਖਾਂ ਮੂਹਰੇ ਸੱਜੀ ਕੂਹਣੀ ਰੱਖ ਲਈ ਤੇ ਮੂੰਹੋਂ ਬੋਲਿਆ " ਯਾ ਅੱਲਾਹ! ਇਹ ਕੌਮ ਕਿਸ ਮਿੱਟੀ ਦੀ ਬਣੀ ਹੈ? ਇਸ ਕੌਮ ਦੀ ਰੀਸ ਕੌਣ ਕਰੇ?"

ਧੰਨ ਸਨ ਇਹ ਗੁਰੂ ਕੇ ਸੂਰੇ! ਇਹਨਾਂ ਸਤਰਾਂ ਦੇ ਲਿਖਾਰੀ ਨੇ ਹਸਨ-ਅਬਦਾਲ (ਹੁਣ ਪਾਕਿਸਤਾਨ) ਦੇ ਸਟੇਸ਼ਨ ਤੇ ਖੜ੍ਹ ਕੇ ਖੁਦ ਵੀ ਇਸ ਸਾਕੇ ਨੂੰ ਸਥਾਨਕ ਨਿਵਾਸੀਆਂ ਦੇ ਮੂੰਹੋਂ ਸੁਣਿਆ ਹੈ।ਬੇਸ਼ੱਕ ਇਹ ਸਾਕਾ ਵਾਪਰੇ ਨੂੰ ਇੱਕ ਸਦੀ ਤੋਂ ਵੀ ਵੱਧ ਦਾ ਸਮਾਂ ਹੋ ਚੁੱਕਿਐ ਪਰ ਨਵੀਂ ਪੀੜ੍ਹੀ ਅੱਜ ਵੀ ਇਸ ਸਾਕੇ ਦੀ ਟੀਸ ਮਨਾਂ ਚ ਸਮੋਈ ਬੈਠੀ ਹੈ।ਹੈਰਾਨੀ ਦੀ ਗੱਲ ਹੈ ਕਿ ਹਸਨ-ਅਬਦਾਲ ਦੇ ਸਟੇਸ਼ਨ ਤੇ ਇਹਨਾਂ ਸ਼ਹੀਦ ਸਿੰਘਾਂ ਦੀ ਕੋਈ ਵੀ ਯਾਦਗਾਰ ਮੌਜੂਦ ਨਹੀਂ।ਮੈਂ ਖੁਦ ਉਸ ਜਗ੍ਹਾ ਤੇ ਖੜ੍ਹ ਕੇ ਉਸ ਵਕਤ ਦੇ ਓਕਾਫ ਬੋਰਡ ਦੇ ਚੇਅਰਮੈਨ ਤੇ ਤਤਕਾਲੀ ਪ੍ਰਧਾਨ ਪਾਕਿਸਤਾਨ ਗੁਰਦੁਆਰਾ ਕਮੇਟੀ ਨੂੰ ਇਸ ਸੰਬੰਧੀ ਕੁਝ ਕਰਨ ਦੀ ਤਾਕੀਦ ਕੀਤੀ ਸੀ ਪਰ ਪਰਨਾਲਾ ਉੱਥੇ ਦਾ ਉੱਥੇ ਹੈ। ਹਾਂ, ਗੁਰਦੁਆਰਾ ਪੰਜਾ ਸਾਹਿਬ ਦੀ ਹਦੂਦ ਚ ਜ਼ਰੂਰ ਇਹਨਾਂ ਸਿੰਘਾਂ ਦੀ ਯਾਦ ਚ 31 ਅਕਤੂਬਰ ਨੂੰ ਸ਼ਹੀਦੀ ਦਿਹਾੜੇ 'ਤੇ ਸਮਾਗਮ ਕੀਤਾ ਜਾਂਦਾ ਹੈ।

ਆਓ! ਆਪਾਂ ਸਾਰੇ ਇਸ ਸ਼ਹੀਦੀ ਸਾਕੇ ਤੋਂ ਹੱਕ-ਸੱਚ ਲਈ ਡਟਣ ਦੀ ਪ੍ਰੇਰਨਾ ਲਈਏ।

----0----

# ਪੰਜਾਬੀਓ, ਜਾਗਣ ਵੇਲਾ ਆਇਆ

*ਡਾ. ਸ.ਸ. ਅਰਸ਼ੀ*
*9463327557*

ਜਦੋਂ ਕਦੇ ਵੀ ਮਾਤ ਭਾਸ਼ਾ ਪੰਜਾਬੀ ਦੀ ਗੱਲ ਤੁਰਦੀ ਹੈ ਤਾਂ ਇਹੋ ਹੀ ਸੁਨਣ ਵਿੱਚ ਆਉਂਦਾ ਹੈ ਕਿ ਪੰਜਾਬੀ ਭਾਸ਼ਾ ਤੇ ਅਲੋਪ ਹੋਣ ਦਾ ਖਤਰਾ ਮੰਡਲਾ ਰਿਹਾ ਹੈ।

ਵਿਦੇਸ਼ਾਂ ਵਿੱਚ ਇਸ ਬਾਰੇ ਇਹ ਤਾਂ ਸਪੱਸ਼ਟ ਹੁੰਦਾ ਹੈ ਕਿ ਵਿਦੇਸ਼ੀ ਰਾਜਨੀਤੀ ਨੇ ਆਪਣੇ ਕਈ ਮੁਲਕਾਂ ਜਿਵੇਂ ਕਨੇਡਾ, ਅਸਟਰੇਲੀਆ, ਜਰਮਨੀ ਆਦਿ ਵਿੱਚ ਇਸ ਭਾਸ਼ਾ ਨੂੰ ਮਾਨਤਾ ਦਿੱਤੀ ਗਈ ਹੈ ਪ੍ਰੰਤੂ ਅਫੋਸਸ ਇਸ ਗੱਲ ਦਾ ਹੈ ਕਿ ਸਾਡੇ ਆਪਣੇ ਹੀ ਦੇਸ਼ ਵਿੱਚ ਮਾਤ-ਭਾਸ਼ਾ ਦੇ ਹੱਕਾਂ ਲਈ ਸਰਕਾਰਾਂ ਅੱਗੇ ਅਪੀਲਾਂ ਤੇ ਮੁਜ਼ਾਹਰੇ ਕਰਨੇ ਪੈ ਰਹੇ ਹਨ। ਜੇ ਹਰਿਆਣਾ-ਪੰਜਾਬ ਪ੍ਰਾਂਤ ਦੀ ਹੀ ਗੱਲ ਕਰੀਏ ਤਾਂ ਹਰਿਆਣਾ ਪ੍ਰਾਂਤ 1966 ਤੋਂ ਪਹਿਲਾਂ ਪੰਜਾਬ ਦਾ ਹੀ ਹਿੱਸਾ ਸੀ। ਇਸ ਪ੍ਰਾਂਤ ਵਿੱਚ ਰਹਿ ਰਹੇ ਪੰਜਾਬੀਆਂ ਨੂੰ ਸਰਕਾਰ ਵਲੋਂ ਸਬਜ਼ਬਾਗ ਤਾਂ ਵਿਖਾਏ ਜਾਂਦੇ ਹਨ ਪ੍ਰੰਤ ਵਾਸਤਵਿਕਤਾ ਕੁੱਝ ਹੋਰ ਹੀ ਹੈ। ਹਰਿਆਣਾ ਪ੍ਰਾਂਤ ਦੇ ਕਈ ਸਕੂਲਾਂ, ਕਾਲਜਾਂ ਵਿੱਚ ਪੰਜਾਬੀ ਭਾਸ਼ਾ ਦੀ ਪੜ੍ਹਾਈ ਦਾ ਪ੍ਰਬੰਧ ਸੁਚਾਰੂ ਰੂਪ ਵਿੱਚ ਨਹੀਂ। ਸਮੇਂ ਸਿਰ ਪੰਜਾਬੀ ਅਧਿਆਪਕਾਂ ਦੀ ਨਿਯੁਕਤੀ ਨਾ ਕੀਤੇ ਜਾਣਾ, ਪੰਜਾਬੀ ਪੁਸਤਕਾਂ ਦੇ ਲੋੜੀਂਦੇ ਪ੍ਰਬੰਧਾਂ ਦੀ ਅਣਹੋਂਦ, ਪਾਠ-ਕ੍ਰਮ ਦੀਆਂ ਪੁਸਤਕਾਂ ਨੂੰ NCRT ਵਲੋਂ ਛਪਾਈ ਦਾ ਪ੍ਰਬੰਧ ਦੇਣਾ, ਵਿਦਿਆਰਥੀਆਂ ਨੂੰ ਸ਼ੈਸ਼ਨ ਦੇ ਆਰੰਭ ਵਿੱਚ ਪੁਸਤਕਾਂ ਤਿਆਰ ਕਰਵਾ ਕੇ ਨਾ ਦੇਣੀਆਂ, ਇਹ ਉਨ੍ਹਾਂ ਨਾਲ ਖਿਲਵਾੜ ਹੀ ਕਿਹਾ ਜਾ ਸਕਦਾ ਹੈ। ਕਈ ਸਕੂਲਾਂ, ਕਾਲਜਾਂ ਵਿੱਚ ਪੰਜਾਬੀ ਦਾ ਵਿਸ਼ਾ ਪੜ੍ਹਾਉਣ ਲਈ ਅਧਿਆਪਕ ਹੀ ਨਹੀਂ ਹੁੰਦੇ ਤੇ ਵਿਦਿਆਰਥੀਆਂ ਨੂੰ ਮਜ਼ਬੂਰੀ ਵੱਸ ਹੋਰ ਵਿਸ਼ੇ ਦੀ ਚੋਣ ਕਰਨੀ ਪੈਂਦੀ ਹੈ। ਸਰਕਾਰਾਂ ਨੂੰ ਦਿੱਤੇ ਮੈਮੋਰੰਡਮ ਵੀ ਕਿਸੇ ਕੰਮ ਨਹੀਂ ਆਉਂਦੇ। ਹਰ ਵਾਰ ਸ਼ਬਦਾਂ ਦੀ ਮਿੱਠੀ ਗੋਲੀ ਦੇ-ਦੇ ਕੇ ਕੰਮ ਸਾਰ ਲਿਆ ਜਾਂਦਾ ਹੈ। ਇਥੇ ਇਹੋ ਕਹਾਵਤ ਹੀ ਢੁੱਕਦੀ ਹੈ, 'ਪੰਚਾਇਤ ਦਾ ਕਹਿਣਾ ਸਿਰ ਮੱਥੇ, ਪਰਨਾਲਾ ਥਾਂ ਦੀ ਥਾਂਵੇਂ।' ਪੰਜਾਬੀ ਪ੍ਰੇਮੀਆਂ ਨੂੰ ਆਉਣ ਵਾਲੀਆਂ ਅਗਾਊ ਚੋਣਾਂ ਤੱਕ ਪੰਜਾਬੀ ਮਾਤ ਭਾਸ਼ਾ ਪ੍ਰਤੀ ਪੂਰਨ ਵਿਸ਼ਵਾਸ਼ ਦਿਲਾ ਕੇ ਚੁੱਪ ਕਰਵਾ ਦਿੱਤਾ ਜਾਂਦਾ ਹੈ।

ਪੰਜਾਬੀ ਪ੍ਰਾਂਤ ਵਿੱਚ ਵੀ ਪੰਜਾਬੀ ਭਾਸ਼ਾ ਨਾਲ ਹੋ ਰਿਹਾ ਅਨਿਆਇ ਵਰਣਨਯੋਗ ਹੈ। ਪੰਜਾਬ ਵਿੱਚ ਭਾਸ਼ਾ ਵਿਭਾਗ, ਪੰਜਾਬ ਕਾਇਮ ਹੈ ਅਤੇ ਪੰਜਾਬ ਸਕੂਲ ਸਿਖਿਆ ਬੋਰਡ ਦਾ ਅਦਾਰਾ ਵੱਡੇ ਪੱਧਰ ਤੇ ਸਥਾਪਿਤ ਹੈ। ਜੇ ਵਿਦਿਆਰਥੀਆਂ ਦੇ ਪਾਠ-ਪੁਸਤਕਾਂ ਦੀ ਅਣਹੋਂਦ ਦੀ ਗੱਲ ਆਉਂਦੀ ਹੈ ਤਾਂ ਇਹ ਅਦਾਰੇ ਸੁਚਾਰੂ ਰੂਪ ਵਿੱਚ ਇਸ ਕੰਮ ਲਈ ਯੋਗ ਹਨ। ਇਸ ਪ੍ਰਕਾਰ ਵਿਦਿਆਰਥੀਆਂ ਨੂੰ ਸਮੇਂ ਤੇ ਪੁਸਤਕਾਂ ਮਿਲ ਸਕਦੀਆਂ ਹਨ। ਪਾਠ-ਕ੍ਰਮ ਵਿੱਚ ਪੰਜਾਬੀ ਸਭਿਆਚਾਰ ਨੂੰ ਸ਼ਾਮਲ ਕਰਨਾ ਵੀ ਅਤਿ ਆਵਸ਼ਕ ਹੈ। ਇਸ ਲਈ ਵਿਸ਼ੇ-ਮਾਹਿਰਾਂ ਦੀ ਕਮੇਟੀ ਬਣਾ ਕੇ ਇਸ ਖੱਪੇ ਨੂੰ ਪੂਰਿਆ ਜਾ ਸਕਦਾ ਹੈ।

ਇਥੇ ਕੇਂਦਰੀ ਪ੍ਰਸ਼ਾਸ਼ਨਾਂ (UT) ਦੀ ਵੀ ਗੱਲ ਕਰਨੀ ਬਣਦੀ ਹੈ। ਜੇ ਦਿੱਲੀ ਦੀ ਗੱਲ ਕਰੀਏ ਤਾਂ ਉਥੇ ਪੰਜਾਬੀ ਅਕਾਦਮੀ ਦਿੱਲੀ ਦੀ ਸਥਾਪਨਾ ਕੀਤੀ ਗਈ ਹੈ ਜਿਹੜੀ ਸਰਕਾਰ ਨਾਲ ਤਾਲ ਮੇਲ ਕਰਕੇ ਬੱਚਿਆਂ ਨੂੰ ਮਾਤ-ਭਾਸ਼ਾ ਨਾਲ ਜੋੜਣ ਦੇ ਉਪਰਾਲੇ ਕਰ ਰਹੀ ਹੈ ਪ੍ਰੰਤੂ ਉਥੇ ਵੀ ਸਰਕਾਰਾਂ ਪੰਜਾਬੀ ਭਾਸ਼ਾ ਨੂੰ ਲਾਗੂ ਕਰਨ ਵਿੱਚ ਪੰਜਾਬੀਆਂ ਦੇ ਰਾਹ ਵਿੱਚ ਰੋੜਾਂ ਹੀ ਬਣਦੀਆਂ ਹਨ ਅਤੇ ਹੁਣ ਤੱਕ ਪੰਜਾਬੀ ਭਾਈਚਾਰਾ ਇਸ ਲਈ ਨਿਰੰਤਰ ਸੰਘਰਸ਼ੀਲ ਹੈ।

ਚੰਡੀਗੜ੍ਹ ਕੇਂਦਰੀ ਪ੍ਰਸ਼ਾਸ਼ਨ (UT) ਨੂੰ ਸੁੰਦਰ ਸ਼ਹਿਰ ਦਾ ਦਰਜਾ ਦਿੱਤਾ ਗਿਆ ਹੈ ਜਿਸ ਦੀ ਉਸਾਰੀ ਪੰਜਾਬ ਦੀ ਧਰਤੀ ਤੇ ਹੋਈ ਹੈ। ਇਥੇ ਵੀ ਮਾਤ-ਭਾਸ਼ਾ ਪੰਜਾਬੀ ਨੂੰ ਉਸ ਦਾ ਬਣਦਾ ਹੱਕ ਨਹੀਂ ਦਿੱਤਾ ਜਾ ਰਿਹਾ। ਵਿਦਿਆਰਥੀਆਂ ਨੂੰ ਸ਼ੈਸ਼ਨ ਦੇ ਆਰੰਭ ਵਿੱਚ ਪੁਸਤਕਾਂ ਹੀ ਨਹੀਂ ਮਿਲਦੀਆਂ।

ਜਦੋਂ ਸ਼ੈਸ਼ਨ ਖਤਮ ਹੋਣ ਤੇ ਆਉਂਦਾ ਹੈ ਤਾਂ ਪ੍ਰਸ਼ਾਸ਼ਨ ਜਾਗਦਾ ਹੈ ਤੇ ਪੁਸਤਕਾਂ ਛੱਪ ਕੇ ਆਉਂਦੀਆਂ ਹਨ। ਇਸ ਕੋਤਾਹੀ ਵਿੱਚ ਜ਼ਿੰਮੇਵਾਰੀ ਕਿਸ ਦੀ ਬਣਦੀ ਹੈ ? ਵਿਦਿਆਰਥੀ ਤੇ ਅਧਿਆਪਕ ਹੀ ਇਨ੍ਹਾਂ ਮੁਸ਼ਕਲਾਂ ਦਾ ਸਾਹਮਣਾ ਕਰ ਰਹੇ ਹਨ। ਇਸ ਪ੍ਰਕਾਰ ਮਾਤ-ਭਾਸ਼ਾ ਨਾਲ ਹੋ ਰਹੇ ਧੱਕੇ ਪ੍ਰਤੀ ਵੱਖ-ਵੱਖ ਸਮਾਜ ਸੇਵੀ ਸੰਗਠਨਾਂ ਵਲੋਂ ਚੰਡੀਗੜ੍ਹ ਪ੍ਰਸ਼ਾਸ਼ਕ ਅਤੇ ਹੋਰ ਉੱਚ ਅਧਿਕਾਰੀਆਂ ਨੂੰ ਪੰਜਾਬੀ ਭਾਸ਼ਾ ਨਾਲ ਇਸ ਪ੍ਰਕਾਰ ਦੇ ਵਤੀਰੇ ਵਜੋਂ ਮੈਮੋਰੰਡਮ ਵੀ ਦਿੱਤੇ ਜਾਂਦੇ ਹਨ ਅਤੇ ਧਰਨੇ ਵੀ ਲੱਗਦੇ ਰਹਿੰਦੇ ਹਨ। ਇੰਝ ਜਾਪਦਾ ਹੈ ਕਿ ਪ੍ਰਸ਼ਾਸ਼ਨ ਅਮਲੀ ਤੌਰ ਤੇ ਢਿੱਲ-ਮੱਠ ਦ੍ਰਸ਼ਾ ਕੇ ਹੀ ਆਪਣਾ ਕੰਮ ਚਲਾ ਰਿਹਾ ਹੈ ਅਤੇ ਲੋੜੀਂਦੀ ਕਾਰਵਾਈ ਦੀ ਅਣਹੋਂਦ ਜਾਪਦੀ ਹੈ।

ਜਦੋਂ ਪੰਜਾਬੀ ਭਾਸ਼ਾ ਦੇ ਮਾਨ-ਸਤਿਕਾਰ ਦੀ ਗੱਲ ਹੁੰਦੀ ਹੈ ਤਾਂ ਪੰਜਾਬ ਸਰਕਾਰ, ਹਰਿਆਣਾ ਸਰਕਾਰ, ਚੰਡੀਗੜ੍ਹ ਪ੍ਰਸ਼ਾਸ਼ਨ ਅਤੇ ਹੋਰ ਪ੍ਰਾਂਤੀਯ ਸਰਕਾਰਾਂ ਇਸ ਪੱਖੋਂ ਅਵੇਸਲੀਆਂ ਹੀ ਕਹੀਆਂ ਜਾ ਸਕਦੀਆਂ ਹਨ। ਪੰਜਾਬ, ਹਰਿਆਣਾ ਦੇ ਵਿਦਿਆ ਮੰਤਰੀ ਤਾਂ ਆਪ ਮਾਤ-ਭਾਸ਼ਾ ਪੰਜਾਬੀ ਤੋਂ ਊਣੇ ਹਨ। ਜਦੋਂ ਚੰਡੀਗੜ੍ਹ (UT) ਦੀ ਐਮ.ਪੀ. ਨਾਲ ਮਾਤ-ਭਾਸ਼ਾ ਬਾਰੇ ਗੱਲ ਕੀਤੀ ਗਈ ਤਾਂ ਉਸ ਦਾ ਉੱਤਰ ਸੀ, 'ਮੈਂ ਪੰਜਾਬੀ ਤਾਂ ਬੋਲ ਲੈਂਦੀ ਹਾਂ ਪਰ ਮੈਨੂੰ ਪੰਜਾਬੀ ਲਿੱਖਣੀ-ਪੜ੍ਹਣੀ ਨਹੀਂ ਆਉਂਦੀ।' ਵਿਚਾਰਨ ਵਾਲੀ ਗੱਲ ਇਹ ਹੈ ਕਿ ਜਿਹੜੇ ਉੱਚ-ਅਧਿਕਾਰੀ ਆਪ ਇਸ ਭਾਸ਼ਾਈ ਗਿਆਨ ਤੋਂ ਵਾਂਝੇ ਹਨ ਉਨ੍ਹਾਂ ਤੋਂ ਇਸ ਭਾਸ਼ਾ ਨੂੰ ਪ੍ਰਫੁਲਿਤ ਕਰਨ ਦੀ ਕਿਤਨੀ ਕੁ ਆਸ ਰੱਖੀ ਜਾ ਸਕਦੀ ਹੈ? ਇਹ ਵੇਖਣ ਵਿੱਚ ਆਇਆ ਹੈ ਕਿ ਭਾਰਤ ਦੇ ਵੱਖ-ਵੱਖ ਪ੍ਰਾਂਤਾਂ ਵਿੱਚ ਰਹਿਣ ਵਾਲੇ ਅਤੇ ਵਿਦੇਸ਼ਾਂ ਵਿੱਚ ਵੀ ਸਾਡੇ ਨੁਮਾਇੰਦੇ ਅਤੇ ਹੋਰ ਉੱਚ ਅਧਿਕਾਰੀ ਸਹੁੰ-ਚੁੱਕ ਸਮਾਗਮ ਵਿੱਚ ਉਥੋਂ ਦੀ ਭਾਸ਼ਾ ਦਾ ਪ੍ਰਯੋਗ ਕਰਦੇ ਹਨ। ਪੰਜਾਬੀ ਹਿਤੈਸ਼ੀ ਸਹੁੰ ਚੁੱਕਣ ਸਮੇਂ ਆਪਣੀ ਭਾਸ਼ਾ ਦਾ ਪ੍ਰਯੋਗ ਨਾ ਕਰਕੇ ਦੂਸਰੀ ਭਾਸ਼ਾ ਵਿੱਚ ਹਲਫ ਲੈਣ ਫਖ਼ਰ ਸਮਝਦੇ ਹਨ। ਹਰਿਆਣਾ ਪ੍ਰਾਂਤ ਵਿੱਚ ਪਹਿਲੀ ਵਾਰ ਬੀ.ਜੇ.ਪੀ. ਸਰਕਾਰ ਦੇ ਐਮ.ਐਲ.ਏ. ਜਸਵਿੰਦਰ ਸਿੰਘ ਵਿਰਕ ਨੇ ਆਪਣੀ ਮਾਤ-ਭਾਸ਼ਾ ਪੰਜਾਬੀ ਵਿੱਚ ਸਹੁੰ ਚੁੱਕ ਕੇ ਜਿਥੇ ਮਾਂ ਬੋਲੀ ਪ੍ਰਤੀ ਸਤਿਕਾਰ ਦਰਸਾਇਆ ਉਥੇ ਦੂਸਰਿਆਂ ਨੂੰ ਵੀ ਸੰਦੇਸ਼ ਦੇ ਕੇ ਨਾਮਨਾ ਖੱਟਿਆ ਹੈ।

ਉਪਰੋਕਤ ਵਿਚਾਰਾਂ ਦੇ ਅੰਤਰਗਤ ਇਹ ਵੀ ਦੇਖਣਾ ਬਣਦਾ ਹੈ ਕਿ ਸਭ ਕੁੱਝ ਸਰਕਾਰਾਂ ਤੇ ਛੱਡਣ ਅਤੇ ਦੋਸ਼ ਦੇਣ ਨਾਲ ਹੀ ਇਸ ਦਾ ਸਮਾਧਾਨ ਨਹੀਂ। ਪੰਜਾਬੀ ਪ੍ਰੇਮੀਆਂ ਨੂੰ ਆਪ ਵੀ ਜਾਗਣ ਦੀ ਲੋੜ ਹੈ। ਜੇ ਉਹ ਆਪ ਆਪਣੇ ਹੱਕਾਂ ਪ੍ਰਤੀ ਸੁਚੇਤ ਹੋ ਜਾਣਗੇ ਤਾਂ, ਹੱਕ ਜਿਨ੍ਹਾਂ ਦੇ ਆਪਣੇ, ਆਪੇ ਲੈਣਗੇ ਖੋਹ'। ਉਨ੍ਹਾਂ ਨੂੰ ਆਪਣਾ ਹੱਕ ਲੈਣ ਤੋਂ ਕੋਈ ਵੀ ਵਾਂਝਾ ਨਹੀਂ ਕਰ ਸਕੇਗਾ। ਬੱਚਿਆਂ ਨੂੰ ਵੀ ਆਪਣੀ ਮਾਤ-ਭਾਸ਼ਾ ਪ੍ਰਤੀ ਪ੍ਰੇਮ ਦੀ ਜਾਗ ਲਾਉਣ ਦੀ ਆਵਸ਼ਕਤਾ ਹੈ। ਇਸ ਵਿੱਚ ਸੰਦੇਹ ਨਹੀਂ ਕਿ ਹੋਰ ਭਾਸ਼ਾਵਾਂ ਦਾ ਗਿਆਨ ਵੀ ਅਤਿ ਲੋੜੀਂਦਾ ਹੈ ਪ੍ਰੰਤੂ ਆਪਣੀ ਭਾਸ਼ਾ ਨਾਲੋਂ ਟੁੱਟ ਕੇ ਅਸੀਂ ਕਿਸੇ ਜੋਗੇ ਵੀ ਨਹੀਂ ਰਹਾਂਗੇ। ਇਹ ਵੀ ਸਪੱਸ਼ਟ ਹੈ ਕਿ ਬੱਚੇ ਦਾ ਮਾਨਸਿਕ ਅਤੇ ਸਰਵਪੱਖੀ ਵਿਕਾਸ ਮਾਤ-ਭਾਸ਼ਾ ਨਾਲ ਹੀ ਹੋ ਸਕਦਾ ਹੈ। ਬੜੀ ਦੁੱਖਦਾਈ ਗੱਲ ਹੈ ਕਿ ਬੜੇ ਸੋਚੇ-ਸਮਝੇ ਢੰਗ ਨਾਲ ਪੰਜਾਬੀ ਭਾਸ਼ਾ ਦੀਆਂ ਜੜ੍ਹਾਂ ਵਿੱਚ ਤੇਲ ਪਾ ਕੇ ਅਤੇ ਇਸ ਦੇ ਰੁਤਬੇ ਨੂੰ ਘਟਾ ਕੇ ਪੰਜਾਬੀਆਂ ਨਾਲ ਅਨਿਆਂਇ ਕੀਤਾ ਜਾ ਰਿਹਾ ਹੈ। ਮਾਂ-ਬੋਲੀ ਪੰਜਾਬੀ ਦੀਆਂ ਝੋਲੀਆਂ ਭਰਨ ਵਾਲੇ ਅਦੀਬਾਂ ਗਿਆਨੀ ਦਿੱਤ ਸਿੰਘ, ਫਿਰੋਜ਼ਦੀਨ ਸ਼ਰਫ, ਭਾਈ ਵੀਰ ਸਿੰਘ, ਪ੍ਰੋ: ਪੂਰਨ ਸਿੰਘ, ਅੰਮ੍ਰਿਤਾ ਪ੍ਰੀਤਮ, ਨਾਨਕ ਸਿੰਘ, ਗੁਰਬਖਸ਼ ਸਿੰਘ ਪ੍ਰੀਤਲੜੀ ਆਦਿ ਨੇ ਪੰਜਾਬੀ ਨੂੰ ਪਟਰਾਨੀ ਬਣਾ ਕੇ ਇਸ ਵਿੱਚ ਸਾਹਿਤ ਰਚਨਾ ਕੀਤੀ। ਆਧੁਨਿਕ ਪ੍ਰਸਥਿਤੀਆਂ ਦੇ ਅੰਤਰਗਤ ਹੁਣ ਇਸ ਬਾਰੇ ਸੋਚਣਾ ਬਣਦਾ ਹੈ। ਗਫਲਤ ਦੀ ਨੀਂਦਰ ਸੁਤਿਆਂ ਕੁੱਝ ਨਹੀਂ ਬਣਦਾ। ਕੁੱਝ ਕਰ ਗੁਜ਼ਰਨ ਦਾ ਵੇਲਾ ਹੈ ਤਾਂ ਕਿ ਅਸੀਂ ਆਉਣ ਵਾਲੀ ਪੀੜ੍ਹੀ ਦੀਆਂ ਮਾਤ ਭਾਸ਼ਾ ਦੀ ਸੌਗਾਤ ਨਾਲ ਝੋਲੀਆਂ ਭਰ ਸਕੀਏ। 'ਉੱਚਾ ਕਰ ਬਾਰੇ ਨਾਨਕ ਦਾ' ਵੱਲੋਂ ਵੀ ਇਸ ਪਾਸੇ ਕੀਤੇ ਜਾ ਰਹੇ ਯਤਨ ਪ੍ਰਸ਼ੰਸ਼ਾਯੋਗ ਹਨ। ਸਾਨੂੰ ਸਭ ਨੂੰ ਆਪਣੇ ਫਰਜ਼ਾਂ ਪ੍ਰਤੀ ਸੁਚੇਤ ਹੋਣ ਦੀਂ ਲੋੜ ਹੈ ਅਤੇ ਇਹ ਸਮੇਂ ਦੀ ਮੰਗ ਵੀ ਹੈ।

—0—

# ਔਰਤ ਵੱਲੋਂ ਲੋਕ-ਗੀਤਾਂ ਰਾਹੀਂ ਨਸ਼ਿਆਂ ਦਾ ਵਿਰੋਧ

*ਅੰਮ੍ਰਿਤ ਕੌਰ ਕੰਬੋਜ*
*09815667994*

ਨਸ਼ਿਆਂ ਦੇ ਸੇਵਨ ਦਾ ਇਤਿਹਾਸ ਉਨਾ ਹੀ ਪੁਰਾਣਾ ਹੈ ਜਿੰਨਾ ਕਿ ਮਨੁੱਖ ਜਾਤੀ ਦਾ ਇਤਿਹਾਸ। ਨਸ਼ਿਆਂ ਦਾ ਸੇਵਨ ਕਿਉਂਕਿ ਮਰਦ ਜਾਤ ਹੀ ਵਧੇਰੇ ਕਰਦੀ ਹੈ, ਇਸ ਦੀ ਮਾਰ ਸਭ ਤੋਂ ਵੱਧ ਔਰਤ ਜਾਤ ਧੀ, ਭੈਣ, ਪਤਨੀ, ਦਾਦੀ, ਨਾਨੀ ਦੇ ਰੂਪ ਵਿੱਚ ਸਹਿਣੀ ਪੈਂਦੀ ਹੈ।

ਨਸ਼ਿਆਂ ਵਿੱਚ ਗਲਤਾਨ ਹੋਏ ਪਤੀ ਦੇ ਵੱਸ ਜੋ ਔਰਤ ਪੈ ਜਾਂਦੀ ਹੈ ਉਸ ਦਾ ਸਾਰਾ ਸਮਾਜਿਕ ਜੀਵਨ ਬਰਬਾਦ ਹੋ ਜਾਂਦਾ ਹੈ ਜਿਸ ਕਾਰਨ ਨਸ਼ੇ ਪ੍ਰਤੀ ਵਧੇਰੇ ਸਵੇਦਨਸ਼ੀਲ ਔਰਤ ਬਹੁਤ ਉੱਚੀ ਸੁਰ ਵਿੱਚ ਇਸ ਦਾ ਵਿਰੋਧ ਕਰਦੀ ਹੈ। ਸ਼ਰਾਬ, ਭੰਗ, ਪੋਸਤ ਅਤੇ ਤੰਬਾਕੂ ਵਰਗੇ ਨਸ਼ਿਆਂ ਦੇ ਸਮਾਜਿਕ ਤੇ ਆਰਥਿਕ ਮਾੜੇ ਪ੍ਰਭਾਵਾਂ ਤੇ ਉਹ ਆਪਣੇ ਗੀਤਾਂ ਰਾਹੀਂ ਭਰਪੂਰ ਚਾਨਣਾ ਪਾਉਂਦੀ ਹੈ। ਔਰਤ ਨੇ ਨਸ਼ੇ ਦੇ ਵਿਰੋਧ ਵਿੱਚ ਗੀਤ ਰਚੇ ਤੇ ਗਾਏ।

ਨਸ਼ੇ ਦਾ ਸੇਵਨ ਔਰਤ ਅਤੇ ਮਰਦ ਦੇ ਸਬੰਧਾਂ ਤੇ ਬਹੁਤ ਮਾਰੂ ਅਸਰ ਪਾਉਂਦਾ ਹੈ। ਇਸ ਲਈ ਆਪਣੇ ਹਿਰਦੇ ਵਿੱਚੋਂ ਨਿਕਲੀ ਨਸ਼ਿਆਂ ਵਿਰੁੱਧ ਹੂਕ ਨੂੰ ਲੋਕ-ਗੀਤਾਂ ਵਿੱਚ ਬਿਆਨ ਕਰਦੀ ਹੋਈ ਮਰਦ ਜਾਤ ਨੂੰ ਨਸ਼ਿਆਂ ਦੇ ਸੇਵਨ ਕਾਰਨ ਸਿਹਤ ਤੇ ਪੈਣ ਵਾਲੇ ਮਾਰੂ ਅਸਰਾਂ ਤੋਂ ਉਸ ਨੂੰ ਬਾਰ-ਬਾਰ ਅਗਾਹ ਇਸ ਤਰ੍ਹਾਂ ਕਰਦੀ ਹੈ:

*ਦਾਰੂ ਪੀਤਿਆਂ ਕੀ ਵਡਿਆਈ,*
*ਹੋਠਾਂ ਦੀ ਲਾਲੀ ਗੁੜ੍ਹੇ ਨੈਣੀ ਆਈ।*
*ਦਾਰੂ ਪੀਤਿਆਂ ਕੀ ਗੁਣ ਚੰਗਾ ?*
*ਅੰਦਰ ਬਾਹਰ ਕੀਤਾ ਈ ਸਾਰਾ ਗੰਦਾ।*
*ਦਾਰੂ ਪੀਤਿਆਂ ਕਲੇਜਾ ਜਰੇਗਾ,*
*ਅਹਿਲ ਜਵਾਨੀ ਨੂੰ ਦਾਗ ਲੱਗੇਗਾ।*

ਜਵਾਨ ਲੜਕੀ ਨਸ਼ਿਆਂ ਦੇ ਡਰ ਤੋਂ ਆਪਣੀ ਮਾਂ ਅੱਗੇ ਬੜੇ ਹਿਰਦੇ-ਵੇਧਕ ਢੰਗ ਨਾਲ ਅਰਜੋਈ ਕਰਦੀ ਹੈ ਕਿ ਉਹ ਉਸਨੂੰ ਨਸ਼ਈ ਮੁੰਡੇ ਨਾਲ ਨਾ ਵਿਆਹਵੇ:

*ਲੋਕਾਂ ਨੇ ਬੀਜ ਲੈ ਨੇ ਜੌਂ ਛੋਲੇ*
*ਨੀ ਇਸ ਭੰਗੀਏ ਨੇ ਘੋਟ ਲਈਏ*
*ਭੰਗ ਮਾਏ ਨੀ ਮੈਨੂੰ ਭੰਗੀਏ ਦੇ ਨਾਲ ਨ ਮੰਗ ਮਾਏ ਨੀ*
*ਨਾਲ ਭੰਗੀਆ ਤੇ ਨਾਲੇ ਪੋਸਤੀਆ।*

ਪਤੀ ਦੇ ਨਸ਼ੇ ਦੀ ਆਦਤ ਤੋਂ ਦੁਖੀ ਇੱਕ ਧੀ ਆਪਣੀ ਮਾਂ ਨੂੰ ਆਪਣੇ ਪੋਸਤੀ ਪਤੀ ਦੀਆਂ ਕਰਤੂਤਾਂ ਨੂੰ ਇਸ ਤਰ੍ਹਾਂ ਬਿਆਨ ਕਰਦੀ ਹੈ:

*ਡੰਡੀਆਂ ਵੀ ਵੇਚਦਾ ਤੇ*
*ਝੁਮਕੀ ਵੀ ਵੇਚਦਾ ਮਾਂ ਮੇਰੀਏ*
*ਪੋਸਤ ਪੀਂਦੜਾ ਨੀ ਅੱਧ ਪਾ ਰੋਜ ਈ ਓਏ*

ਸਿਆਣੀ ਨਾਰੀ ਆਪਣੇ ਘਰ ਪੈਦਾ ਹੋਈ ਬੇਟੀ ਕਾਰਨ ਵਧੀ ਸਮਾਜਿਕ ਜਿੰਮੇਵਾਰੀ ਦੇ ਸਨਮੁੱਖ ਆਪਣੇ ਪਤੀ ਅੱਗੇ ਵਾਸਤਾ ਪਾਕੇ ਦਾਰੂ ਪੀਣ ਤੋਂ ਵਰਜਦੀ ਹੋਈ:

*ਦਰਾਣੀਆਂ ਜਠਾਣੀਆਂ ਦੇ ਮੁੰਡੇ ਵੀ ਹੋ ਗਏ*
*ਤੇਰੇ ਹੋ ਗਈ ਧੀ, ਧੀ ਵੇ ਸਰਦਾਰਾ,*
*ਥੋੜ੍ਹਾ ਦਾਰੂ ਪੀ, ਪੀ ਵੇ ਸਰਦਾਰਾ।*

ਅਨਪੜ੍ਹ ਹੋਣ ਦੇ ਬਾਵਜੂਦ ਨਸ਼ਿਆਂ ਦੇ ਮਾਰੂ ਅਸਰ ਤੋਂ ਜਾਣੂ ਕਰਾਉਣਾ ਤੇ ਨਸ਼ਿਆਂ ਦਾ ਵਿਰੋਧ ਕਰਕੇ ਇੱਕ ਸੁਚੇਤ ਔਰਤ ਹੋਣ ਦਾ ਸਬੂਤ ਉਹ ਬੜੇ ਕਲਾਤਮਕ ਢੰਗ ਨਾਲ ਪੇਸ਼ ਕਰਦੀ ਹੈ। ਤੰਮਾਕੂ ਦੇ ਨਸ਼ਈ ਪਤੀ ਨੂੰ ਉਹ ਇਸ ਦੇ ਮਾੜੇ ਅਸਰਾਂ ਤੋਂ ਬੜੀ ਜੁਰਅਤ ਨਾਲ ਰੋਕਦੀ ਹੈ:

*ਵੇ ਨ ਪੀਆ ਕਰ ਕਰ ਚਿਲਮ ਤਮਾਕਵੇ ਦੀ*
*ਨਹੀਂ ਤਾਂ ਚੁੱਲ੍ਹੇ ਵਾਲੀ ਅੱਗ ਵੀ ਬੁਝਾ ਦਿਆਂਗੀ*
*ਬੈਠਾ ਰੋਇਆ ਕਰੀਂ ਵਕਤ ਵਿਆਣਿਆਂ ਨੂੰ।*

ਜੂਆ ਵੀ ਇੱਕ ਬਹੁਤ ਘਰ-ਮਾਰੂ ਨਸ਼ਾ ਹੈ। ਇਸ ਰਾਹੀਂ ਵੀ ਮਰਦ ਆਪਣੇ ਪਰਿਵਾਰ ਦੀ ਜ਼ਿੰਦਗੀ ਬਰਬਾਦ ਕਰਦਾ ਹੈ ਤੇ ਪ੍ਰਵਾਹ ਆਰਥਕ ਤੰਗੀਆਂ ਨਾਲ ਜੂਝਦਾ ਹੈ:

*ਹੜਕ ਰਹੀ ਵੇ ਮੇਰਿਆ ਨਾਲ*
*ਜੁਏੈ ਖਾਨੇ ਵੇ ਨਾ ਜਾਇਓ*

ਜੂਆ ਤਾਂ ਬੁਰੀ ਵੇ ਬਲਾ ਇਸ ਜੂਏ ਮੇਰੀ ਵੇ ਜਾਨ ਲਈਓ
ਕੂਕ ਰਹੀ ਵੇ ਮੇਰੀ ਜਾਨ ਬਿੰਡੇ ਵਾਕੂੰ ਵੇ ਕੂਕ ਰਹੀਓ।

ਇਸ ਤਰ੍ਹਾਂ ਸਪੱਸ਼ਟ ਹੈ ਔਰਤ ਲੋਕ-ਗੀਤਾਂ ਰਾਹੀਂ ਨਸ਼ਿਆਂ ਵਰਗੀ ਬੁਰਾਈ ਦੇ ਵਿਰੁੱਧ ਇਕ ਸ਼ਕਤੀ ਸ਼ਾਲੀ ਤੇ ਗੁੜ੍ਹੀ ਹੋਈ ਸਮਾਜ ਸੁਧਾਰਕ ਨਾਰੀ ਹੋ ਨਿਬੜਦੀ ਹੈ।

—0—

# ਸਾਦੇ ਵਿਆਹ ਸਾਦੇ ਭੋਗ
# ਨਾ ਕਰਜ਼ਾ ਨਾ ਚਿੰਤਾ ਰੋਗ

*ਰੇਣੂਕਾ ਸਰਬਜੀਤ ਸਿੰਘ*
*੦੯੮੧੪੬੧੨੦੦੪*

ਪੰਜਾਬ ਐਗਰੀਕਲਚਰਲ ਯੂਨੀਵਰਸਿਟੀ, ਲੁਧਿਆਣਾ ਵਲੋਂ ਪਿਛਲੇ ਦਿਨੀਂ ਗੋਲਡਨ ਜੁਬਲੀ ਕਿਸਾਨ ਮੇਲੇ ਸਮੇਂ ਦਿੱਤੇ ਮੁੱਖ ਥੀਮ 'ਸਾਦੇ ਵਿਆਹ ਸਾਦੇ ਭੋਗ, ਨਾ ਕਰਜ਼ਾ ਨਾ ਚਿੰਤਾ ਰੋਗ' ਨੂੰ ਕਿਸਾਨਾਂ ਅਤੇ ਆਮ ਲੋਕਾਂ ਵਲੋਂ ਬੇਮਿਸਾਲ ਉਤਸ਼ਾਹ ਵਿਖਾਇਆ ਗਿਆ। ਇਸਨੂੰ ਵੇਖ ਕੇ ਯੂਨੀਵਰਸਿਟੀ ਅਧਿਕਾਰੀਆਂ ਅਤੇ ਸਮਾਜ ਚਿੰਤਕਾਂ ਵਿੱਚ ਹੈਰਾਨੀ ਦੀ ਲਹਿਰ ਦੌੜ ਗਈ। ਇਸ ਮੇਲੇ ਵਿੱਚ ੫੦੦੦ ਤੋਂ ਵੱਧ ਲੋਕਾਂ ਨੇ ਵੱਡੇ-ਵੱਡੇ ਬੈਨਰਾਂ ਤੇ ਹਸਤਾਖਰ ਕਰਕੇ ਐਲਾਨ ਕੀਤਾ ਕਿ- ਅਸੀਂ ਸਮਾਜਿਕ ਕਾਰਜਾਂ ਤੇ ਬੇਲੋੜਾ ਖਰਚਾ ਘਟਾਵਾਂਗੇ ਅਤੇ ਸਾਦੇ ਵਿਆਹ ਸਾਦੇ ਭੋਗ ਦੀ ਲਹਿਰ ਨੂੰ ਆਪੋ ਆਪਣੇ ਪਿੰਡ/ ਨਗਰ ਵਿੱਚ ਵੀ ਫੈਲਾਵਾਂਗੇ। ਲਗਭਗ ੧੦੦੦ ਤੋਂ ਵੱਧ ਲੋਕਾਂ ਨੇ ਇਸ ਸੰਬੰਧੀ ਕਰਵਾਏ ਗਏ ਸਰਵੇਖਣ ਵਿੱਚ ਬੜੇ ਚਾਅ ਨਾਲ ਸ਼ਮੂਲੀਅਤ ਕੀਤੀ।

ਖੇਤੀ ਪੱਤਰਕਾਰੀ, ਭਾਸ਼ਾਵਾਂ ਤੇ ਸੱਭਿਆਚਾਰ ਵਿਭਾਗ ਵੱਲੋਂ 'ਸਾਦੇ ਵਿਆਹ ਸਾਦੇ ਭੋਗ'ਨਾਮ ਦੀ ਇਕ ਪੁਸਤਕ ਵੀ ਰਿਲੀਜ਼ ਕੀਤੀ ਗਈ। ਦੋ ਦਿਨਾਂ ਦੇ ਮੇਲੇ ਦੌਰਾਨ ਇਸ ਪੁਸਤਕ ਦੇ ਸਟਾਲ ਤੇ ਲਗਾਤਾਰ ਭੀੜ ਬਣੀ ਰਹੀ। ਕੁਝ ਸਮਾਜ ਸੇਵੀ ਸੰਸਥਾਵਾਂ ਤੇ ਵਾਪਾਰਕ ਅਦਾਰਿਆਂ ਨੇ ਰਲ ਕਿ ਇਸ ਪੁਸਤਕ ਤੇ ਸਬਸਿਡੀ ਦਿੱਤੀ ਤੇ ਇਹ ਕੇਵਲ ੧੦ ਰੁਪਏ ਵਿੱਚ ਵੰਡੀ ਗਈ। ਕਈ ਲੋਕ ਤਾਂ ੫-੫, ੧੦-੧੦ ਪੁਸਤਕਾਂ ਲਿਜਾਂਦੇ ਵੀ ਵੇਖੇ ਗਏ। ਖੇਤਰੀ ਖੋਜ ਕੇਂਦਰ ਬਠਿੰਡਾ ਵਿਖੇ ਲਗਾਏ ਮੇਲੇ ਦੌਰਾਨ ਤਾਂ ਕੇਵਲ ੩ ਘੰਟਿਆਂ ਵਿੱਚ ੫੫੦ ਪੁਸਤਕਾਂ ਦੀ ਵਿਕਰੀ ਹੋ ਗਈ।

ਇਸ ਤੋਂ ਇਲਾਵਾਂ ਯੂਨੀਵਰਸਿਟੀ ਦੇ ਵਿਦਿਆਰਥੀਆਂ ਅਤੇ ਪ੍ਰਾਜੈਕਟ 'ਉਤਸ਼ਾਹ' ਦੇ ਵੰਲਟੀਅਰਾਂ ਵਲੋਂ ਮਾਰਚ ਵੀ ਕੱਢਿਆ ਗਿਆ ਜਿਸ ਦੌਰਾਨ ਨਾਅਰੇ ਲਗਾਏ ਗਏ "ਵਿਖਾਵੇ ਵਾਲੇ ਵਿਆਹ, ਕਰਦੇ ਘਰ ਤਬਾਅ......"। ਵੰਲਟੀਅਰ ਨੌਜਵਾਨਾਂ ਨੇ ਕਾਰਾਂ/ਬਸਾਂ ਤੇ ਸਾਦੇ ਵਿਆਹ ਸਾਦੇ ਭੋਗ ਦੇ ਸਟੀਕਰ ਵੀ ਮੁਫਤ ਲਗਾਏ ਗਏ। ਲੋਕ ਅਵਾਜ਼ਾਂ ਮਾਰ-ਮਾਰ ਕੇ ਕਹਿ ਰਹੇ ਸਨ ਕਿ ਸਾਡੀ ਕਾਰ ਤੇ ਵੀ ਇਹ ਸਟੀਕਰ ਲਗਾਓ।ਕਿਸਾਨ ਵੀਰਾਂ ਤੇ ਪਰਿਵਾਰਾਂ ਵਲੋਂ ਮਿਲੇ ਇਸ ਅਥਾਹ ਜੋਸ਼ ਲਈ ਧੰਨਵਾਦ। ਪਰ ਇਹ ਲਹਿਰ ਚਿਰ ਸਥਾਈ ਕਿਵੇਂ ਬਣੇ? ਇਸ ਲਈ ਕੁੱਝ ਨੁਕਤੇ ਵੀ ਸਾਂਝੇ ਕਰਨੇ ਜ਼ਰੂਰੀ ਹਨ

ਸਾਦੇ ਵਿਆਹ ਦਾ ਮਤਲਬ

ਸਾਦੇ ਵਿਆਹ ਦਾ ਇਹ ਮਤਲਬ ਨਹੀਂ ਕਿ ਬਿਲਕੁਲ ਹੀ ਬੇਰੌਣਕਾ ਵਿਆਹ। ਕੇਵਲ ੫-੭ ਬੰਦਿਆਂ ਦੀ ਸ਼ਮੂਲੀਅਤ ਵਾਲਾ ਵਿਆਹ। ਅਸਲ ਵਿੱਚ ਅੱਜ ਦੇ ਸੰਦਰਭ ਵਿੱਚ ਸਾਦੇ ਵਿਆਹ ਦਾ ਮਤਲਬ ਹੈ ਬਿਨਾਂ ਵਿਖਾਵਿਆਂ ਦੇ, ਬਿਨਾਂ ਫ਼ਜ਼ੂਲੀ ਖਰਚੀ ਵਾਲਾ ਵਿਆਹ। ਇਸ ਵਿੱਚ ਇਹ ੩ ਗੱਲਾਂ ਬੇਹੱਦ ਜ਼ਰੂਰੀ ਹਨ ੧. ਘੱਟ ਦਿਨਾਂ ਦੇ ਸਮਾਗਮ, ੨. ਘੱਟ ਮਿਹਮਾਨ, ੩. ਘੱਟ ਪਕਵਾਨ।

ਅੱਜ ਰੋਕਾ, ਕੱਲ੍ਹ ਚੁੰਨੀ, ਹੁਣ ਮੁੰਦਰੀ, ਹੁਣ ਸ਼ਗਨ, ਹੁਣ ਸੰਗੀਤ, ਫਿਰ ਵਿਆਹ, ਫਿਰ ਰਿਸੈਪਸ਼ਨ......।ਜੇ ਵਿਆਹ ਦਾ ਇੱਕ ਹੀ ਦਿਨ ਰੱਖਿਆ ਜਾਵੇ ਤਾਂ ਖਰਚੇ ਘਟ ਸਕਦੇ ਹਨ। ਜੇਕਰ ਕਿਸੇ ਸਮਾਜ, ਬਿਰਾਦਰੀ ਵਿੱਚ ਬਾਕੀ ਰਸਮਾਂ ਵੀ ਹੋਣ ਤਾਂ ਉਹ ਕੇਵਲ ਘਰਦੇ ੫-੧੦ ਮੈਂਬਰਾਂ ਨਾਲ ਹੀ ਕੀਤੀਆਂ ਜਾਣ, ਉਥੇ ਵੱਡਾ ਇੱਕਠ ਨਾ ਕੀਤਾ ਜਾਵੇ।

ਦੂਜੀ ਗੱਲ ਹੈ- ਘੱਟ ਮਿਹਮਾਨ। ਮੇਰੀ ਜਾਚੇ ਜੇ ਵਿਆਹ ਸਮੇਂ ਕੇਵਲ ਮਿਹਮਾਨਾਂ ਦੀ ਗਿਣਤੀ ਹੀ ਕੰਟਰੋਲ ਕਰ ਲਈ

ਜਾਵੇ ਤਾਂ ਬਹੁਤ ਖਰਚੇ ਘਟਾਏ ਜਾ ਸਕਦੇ ਹਨ। ਵਿਆਹ ਤੇ ਰਿਸ਼ਤੇਦਾਰਾਂ ਤੋਂ ਇਲਾਵਾਂ ਕੇਵਲ ਉਹੀ ਦੋਸਤ-ਮਿੱਤਰ ਬੁਲਾਏ ਜਾਣ ਜਿਹਨਾਂ ਦਾ ਤੁਹਾਡੇ ਘਰ ਜਾਂ ਤੁਹਾਡਾ ਉਹਨਾਂ ਦੇ ਘਰ ਜਾਣਾ-ਆਣਾ ਹੈ। ਜੋ ਮੇਰੇ ਬੱਚੇ ਨੂੰ ਕਦੇ ਮਿਲਿਆ ਹੀ ਨਹੀਂ ਉਹ ਮੇਰੇ ਬੱਚੇ ਦੇ ਵਿਆਹ ਤੇ ਕਿਉਂ ਬੁਲਾਇਆ ਜਾਵੇ? ਜੇ ਇਹ ਮਾਪਦੰਡ ਰੱਖ ਲਈਏ ਤਾਂ ਬੇਲੋੜੇ ਇੱਕਠ ਘਟਾਏ ਜਾ ਸਕਦੇ ਹਨ। ਹੁਣ ਸਮਾਜ ਵਿੱਚ ਇਹ ਗੱਲ ਬਣ ਗਈ ਹੈ ਕਿ ਫਲਾਂਣੇ ਦੇ ਘਰ ਵਿਆਹ ਸਮੇਂ ੧੦੦੦ ਬੰਦਿਆਂ ਦਾ ਇੱਕਠ ਸੀ। ਇਹ ਨਿਰਾ ਵਿਖਾਵਾਂ ਹੈ, ਡੰਫ ਹੈ, ਹੋਛਾਪਨ ਹੈ। ਆਓ! ਹੁਣ ਉਸ ਪਰਿਵਾਰ ਦਾ ਸਨਮਾਨ ਕਰੀਏ ਜੋ ਘੱਟ ਮਿਹਮਾਨ ਬੁਲਾਦਾਂ ਹੈ। ਲੋਕ ਕਹਿਣ ਉਸਦੇ ਵਿਆਹ ਸਮੇਂ ਤਾਂ ਬੜਾ ਚੋਣਵਾਂ ਇੱਕਠ ਸੀ।ਬਹੁਤ ਸਾਰੇ ਵੱਡੇ ਲੋਕ ਹੁਣ ਇੰਝ ਕਰਨ ਵੀ ਲਗ ਪਏ ਹਨ।

ਤੀਜਾ ਹੈ- ਘੱਟ ਪਕਵਾਨ। ਅੰਨ ਦੀ ਸਭ ਤੋਂ ਵੱਧ ਬੇਕਦਰੀ ਤੇ ਨੁਕਸਾਨ ਵਿਆਹ ਸਮੇਂ ਹੁੰਦਾ ਹੈ। ਗੁਆਚੀ ਮੁਲਕ ਪਾਕਿਸਤਾਨ ਵਿੱਚ ਸਰਕਾਰ ਵਲੋਂ ਬੈਨ ਹੈ ਕਿ ਵਿਆਹ ਸਮੇਂ ਕੇਵਲ ਇੱਕ ਹੀ ਮੁਖ ਪਕਵਾਨ ਹੋਵੇਗਾ। ਬਹੁਤ ਖਰਚ ਅਤੇ ਬਹੁਤ ਅੰਨ ਇੰਝ ਵੀ ਬਚਾਇਆ ਜਾ ਸਕਦਾ ਹੈ।

**ਕੁਝ ਜਰੂਰੀ ਅੰਕੜੇ**

ਇੱਕ ਸਰਵੇ ਮੁਤਾਬਕ ਭਾਰਤ ਵਿੱਚ ਸਾਲਾਨਾਂ ਇੱਕ ਲੱਖ ਕਰੋੜ ਤੋਂ ਤਿੰਨ ਲੱਖ ਕਰੋੜ ਰੁਪਏ ਕੇਵਲ ਵਿਆਹ ਸਮੇਂ ਖਰਚ ਕੀਤੇ ਜਾਂਦੇ ਹਨ। ਇਸ ਵਿੱਚ ਵੀ ਹਰ ਸਾਲ ੨੫ ਤੋਂ ੩੦ ਫੀਸਦੀ ਦਾ ਵਾਧਾ ਹੋ ਰਿਹਾ ਹੈ। ਇਕ ਮੱਧ-ਵਰਗੀ ਪਰਿਵਾਰ ਦੀ ਆਰਖਿਕਤਾ ਵਿਆਹ ਉਪਰੰਤ ੧੦ ਸਾਲ ਪਿੱਛੇ ਪੈ ਜਾਂਦੀ ਹੈ। ਨੌਕਰੀ ਕਰਨ ਵਾਲੇ ਆਪਣੇ ੨ ਸਾਲਾਂ ਦੀ ਤਨਖਾਹ ਵਿਆਹ ਲਈ ਹੀ ਖਰਚ ਕਰ ਦਿੰਦੇ ਹਨ।

ਇਹ ਅੰਕੜੇ ਦਿਲ ਕੰਬਾਊ ਹਨ। ਜੇ ਇੰਝ ਹੀ ਜਾਰੀ ਰਿਹਾ ਤਾਂ ਡਰ ਹੈ ਕਿ ਵਿਆਹ ਬਹੁਤੇ ਪਰਿਵਾਰਾਂ ਲਈ ਖੁਸ਼ੀ ਦਾ ਨਹੀਂ ਸਗੋਂ ਘਬਰਾਹਟ ਦਾ ਚਿੰਨ੍ਹ ਬਣ ਜਾਣਗੇ। ਵਿਆਹ ਹਊਆ ਬਣ ਜਾਂਣਗੇ।

**ਲੋੜ ਹੈ ਬੇਲੋੜੇ ਖਰਚੇ ਘਟਾਉਣ ਦੀ**

ਇਸ ਲਹਿਰ ਨੂੰ ਚਿਰ ਸਥਾਈ ਬਣਾਉਣ ਲਈ ਹਰੇਕ ਨੂੰ ਯੋਗਦਾਨ ਪਾਉਣਾ ਹੋਵੇਗਾ, ਖਰਚੇ ਘਟਾਉਣੇ ਹੋਣਗੇ। ਸਭ ਤੋਂ ਪਹਿਲਾਂ ਖਰਚਾ ਹੁੰਦਾ ਹੈ ਵਿਆਹ ਦੇ ਸੱਦਾ-ਪੱਤਰ ਤੇ। ਇਸ ਸੰਬਧੀ ਬਹੁਤ ਵਧੀਆ ਰੁਝਾਨ ਸ਼ੁਰੂ ਹੋ ਗਿਆ ਹੈ ਕਿ ਵਾਟਸਐਪ/ਈ ਮੇਲ ਰਾਹੀਂ ਸੱਦਾ ਪੱਤਰ ਭੇਜਣੇ। ਕਾਰਡ ਦਾ ਖੂਬਸੂਰਤ ਡਿਜ਼ਾਇਨ ਬਣਵਾ ਕਿ ਛਾਪਣ ਦੀ ਥਾਂ ਇੰਟਰਨੈਟ ਰਾਹੀਂ ਭੇਜਣਾ। ਇੰਝ ਕਾਗਜ ਵੀ ਬਚਦਾ ਹੈ ਤੇ ਜਾਣ-ਆਣ ਦਾ ਸਮਾਂ ਤੇ ਪੈਟਰੋਲ ਵੀ। ਮਿਠਾਈ ਦੇ ਡੱਬੇ ਭੇਜਣ ਤੋਂ ਵੀ ਸਿਆਣੇ ਕੰਨੀ ਕਤਰਾਉਣ ਲੱਗ ਪਏ ਹਨ। ਇਹ ਇੱਕ ਫ਼ਜ਼ੂਲ ਰੀਤ ਕੇਵਲ ਉੱਤਰੀ ਭਾਰਤ ਵਿੱਚ ਹੀਚਲਦੀ ਹੈ ਕਿ ਕਾਰਡ ਦੇ ਨਾਲ ਡੱਬਾਂ ਭੇਜਿਆ ਜਾਵੇ। ਕਿਉਂ ਬਈ? ਅਖੇ! ਇੰਝ ਉਹ ਸ਼ਗਨ ਦੇਣ ਲਈ ਸ਼ਰਮੋ ਬਸ਼ਰਮੀ ਆਏਗਾ ਹੀ।ਹਾਂ। ਸੁੱਕੀ ਮਠਿਆਈ ਜੇ ਦੇਣੀ ਹੈ ਤਾਂ ਵਿਆਹ ਤੇ ਆਏ ਲੋਕਾਂ ਨੂੰ ਦਿੱਤੀ ਜਾ ਸਕਦੀ ਹੈ। ਪਰ ਸੱਦਾ ਪੱਤਰ ਆਪ ਦੇਣ ਜਾਣਾ ਬੜੀ ਵੱਡੀ ਮੁਸੀਬਤ ਹੈ। ਇਸ ਤੋਂ ਬਚਿਆ ਜਾ ਸਕਦਾ ਹੈ। ਇੰਟਰਨੈੱਟ ਤੇ ਤਾਂ ਵਿਆਹ ਦੇ ਸੱਦਾ ਪੱਤਰ ਭੇਜਣ ਲਈ ਇਕ-ਡੇਢ ਮਿਨਟ ਦੇ ਵੀਡਿਉ ਕਲਿੱਪ ਵੀ ਉਪਲੱਬਧ ਹਨ ਤੇ ਲੋਕ ਹੁਣ ਇਹ ਭੇਜਣ ਲੱਗ ਪਏ ਹਨ। ਸ਼ਾਬਾਸ਼, ਚੰਗੀ ਸ਼ੁਰੂਆਤ ਹੈ।

ਅਗਲਾ ਖਰਚਾ ਹੈ- ਸਜਾਵਟਾਂ ਤੇ ਬਿਊਟੀ ਪਾਰਲਰ ਦਾ। ਅੱਜ ਕਲ ਮੈਰਿਜ ਪੈਲੇਸ ਵਾਲਿਆ ਨੇ ਸਜਾਵਟਾਂ ਲਈ ਵੱਖਰਾ ਪੈਸਾ ਲੈਣਾ ਸ਼ੁਰੂ ਕਰ ਦਿੱਤਾ ਹੈ। ੫੦ ਹਜ਼ਾਰ ਤੋਂ ੫ ਲੱਖ ਤੱਕ ਦੀਆਂ ਸਜਾਵਟਾਂ ਕਰਨ ਦੀ ਪੇਸ਼ਕਸ਼ ਕੀਤੀ ਜਾਂਦੀ ਹੈ। ਇਕ ਫੰਕਸ਼ਨ ਲਈ ਅਜਿਹਾ ਖ਼ਰਚਾ ਕਰਨਾ ਕੋਈ ਸਿਆਣਪ ਨਹੀਂ। ਇਸੇ ਤਰ੍ਹਾਂ ਬਿਊਟੀ ਪਾਰਲਰ ਵਿਚ ੨੦ ਤੋਂ ੫੦ ਹਜ਼ਾਰ ਤੱਕ ਦਾ ਖ਼ਰਚਾ ਕਰਕੇ ਚੰਗੇ ਭਲੇ ਨੂੰ 'ਡਰਾਮਾ' ਬਣਾ ਕੇ ਪੇਸ਼ ਕੀਤਾ ਜਾਂਦਾ ਹੈ। ਵੇਖਾ-ਵੇਖੀ ਸਭ ਇਸ ਦੌੜ ਵਿਚ ਸ਼ਾਮਲ ਹੋਈ ਜਾ ਰਹੇ ਹਨ। ਅਜਿਹੇ ਹੋਰ ਵੀ ਕਈ ਖਰਚੇ ਹਨ ਜਿਹਨਾਂ ਤੋਂ ਬੱਚਣ ਦੀ ਲੋੜ ਹੈ।

**ਇਸ ਲਹਿਰ ਦਾ ਵਿਰੋਧ ਕਿਉਂ ?**

ਪਰ ਕੁਝ ਲੋਕ ਇਸ ਦਾ ਵਿਰੋਧ ਕਿਉਂ ਕਰ ਰਹੇ ਹਨ ਇਹ ਸਮਝ ਤੋਂ ਬਾਹਰ ਹੈ। ਕੀ ਉਹ ਕਿਸਾਨਾਂ ਦੇ ਹਿਤੈਸ਼ੀ ਨਹੀਂ? ਜੇ ਕਿਸਾਨ ਦਾ ਖਰਚਾ ਬਚਦਾ ਹੈ ਤਾਂ ਉਸ ਵਿੱਚ ਕਿਸਾਨ ਦਾ ਹੀ ਲਾਭ ਹੈ। ਨਾਲੇ ਜੇ ਇਹ ਕਿਸਾਨਾਂ ਦੇ ਹਿਤ ਵਿੱਚ ਨਾ ਹੁੰਦਾ ਤੇ ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਨੇ ਕਦੇ ਵੀ ਨਹੀਂ ਸੀ ਇਹ ਮੁਹਿੰਮ ਚਲਾਉਣੀ ਤੇ ਨਾ ਹੀ ਕਿਸਾਨ ਮੇਲਿਆਂ ਤੇ ਇਸ ਨੂੰ ਏਨਾ ਹੁੰਗਾਰਾ ਮਿਲਦਾ। ਡਾ. ਬਲਦੇਵ ਸਿੰਘ ਢਿਲੋਂ, ਵਾਈਸ ਚਾਸਲਰ ਦਾ ਇਹ ਬੜ੍ਹਾ ਹੀ ਦਲੇਰੀ ਭਰਿਆ ਤੇ ਦੂਰਅੰਦੇਸ਼ੀ ਫੈਸਲਾ ਹੈ। ਹਾਂ! ਵਾਪਾਰਕ ਅਦਾਰੇ ਮੈਰਿਜ ਪੈਲੇਸਾਂ ਵਾਲੇ ਇਸ ਦਾ ਵਿਰੋਧ ਕਰਨ ਤਾਂ ਗੱਲ ਸਮਝ ਆਂਦੀ ਹੈ ਪਰ ਕਿਸਾਨਾਂ ਦੇ ਹਿਤੈਸ਼ੀ ਵਿਰੋਧ ਕਰਨ ਤਾਂ ਇਸ ਵਿੱਚ ਉਹਨਾਂ ਦੀ ਨੀਅਤ ਤੇ ਵਿਦਵਤਾ ਤੇ ਸਵਾਲੀਆ ਚਿਨ੍ਹ ਜ਼ਰੂਰ ਲੱਗ ਜਾਂਦਾ ਹੈ। ਮਾਮਲਾ ਆਮ ਲੋਕਾਂ ਦੀ ਕਚਹਿਰੀ ਵਿੱਚ ਹੈ। ਯੂਨੀਵਰਸਿਟੀ ਨੂੰ ਨਿੱਤ ਵਧਾਈ ਦੇ ਫੋਨ ਮਿਲ ਰਹੇ ਹਨ। ਸਪਸ਼ਟ ਹੈ, ਕਿਸਾਨ ਖੁਸ਼ ਹਨ। ਹਾਂ, ਇਹ ਲਹਿਰ ਕੇਵਲ ਕਿਸਾਨਾਂ ਲਈ ਨਹੀਂ ਸਗੋਂ ਸਾਰੇ ਸਮਾਜ ਲਈ ਹੈ ਖਾਸਕਰ ਅਮੀਰ ਲੋਕ ਸਾਦੇ ਸਮਾਗਮ ਕਰਕੇ ਵਧੀਆ ਮਾਡਲ ਪੇਸ਼ ਕਰਨ ।

ਕੁਝ ਨਾਅਰੇ

ਇਸ ਲਹਿਰ ਨੂੰ ਪ੍ਰਚੰਡ ਕਰਨ ਲਈ ਇਹ ਨਾਅਰੇ ਸਹਾਈ ਹੋ ਸਕਦੇ ਹਨ। ਪਿੰਡਾ, ਸ਼ਹਿਰਾਂ ਦੀਆਂ ਦੀਵਾਰਾਂ ਭਰ ਦੇਈਏ।

੧. ਸਾਦੇ ਵਿਆਹ ਸਾਦੇ ਭੋਗ, ਨਾ ਕਰਜ਼ਾ ਨਾ ਚਿੰਤਾ ਰੋਗ।
੨. ਵਿਖਾਵੇ ਵਾਲੇ ਵਿਆਹ, ਕਰਦੇ ਘਰ ਤਬਾਹ।
੩. ਵਿਆਹਾਂ ਸਮੇਂ ਵਿਖਾਵਾ ਦਿਨ ਚਾਰ ਦਾ, ਕਰਜ਼ਾ ਤੇ ਪਛਤਾਵਾ ਉਮਰ ਭਰ ਦਾ।
੪. ਕਰਜ਼ੇ ਤੋਂ ਜੇ ਬਚ ਕੇ ਰਹਿਣਾ, ਵਿਖਾਵਾ ਫਿਰ ਛੱਡਣਾ ਹੀ ਪੈਣਾ।
੫. ਚਾਦਰ ਵੇਖ ਕੇ ਪੈਰ ਪਸਾਰੋ, ਲੋਕਾਂ ਦੀ ਰੀਸੇ ਆਪਣੇ ਘਰ ਨਾ ਉਜਾੜੋ।
੬. ਵਿਆਹ ਵਾਸਤੇ ਲਿਆ ਕਰਜ਼, ਬਣ ਜਾਂਦਾ ਜੀਵਨ ਮਰਜ਼।
੭. ਪ੍ਰਣ! ਮੇਰੇ ਵਿਆਹ ਸਮੇਂ ਸ਼ਰਾਬ ਨਹੀਂ ਵੰਡੀ ਜਾਏਗੀ।
੮. ਰਵਾਇਤੀ ਵਿਆਹ ਕਰੀਏ - ਜੀਵਨ ਵਿਚ ਅਨੰਦ ਭਰੀਏ।
੯. ਅਮੀਰਾਂ ਦੀ ਰੀਸ ਨਾ ਕਰੀਏ, ਇਹ ਵਿਆਹ ਰਾਹੀਂ ਵੀ ਤੁਹਾਡਾ ਹੀ ਖੂਨ ਚੂਸ ਜਾਂਦੇ ਹਨ।
੧੦. ਵਿਆਹ ਕੀਤਾ ਗੱਜ ਵੱਜ ਕੇ, ਹੁਣ ਨੰਗ ਹੋ ਗਏ।
੧੧. ਜੋ ਵਿਆਹਾਂ ਤੇ ਕਰੇ ਵਾਧੂ ਇਕੱਠ, ਜਾਣੋ ਉਹ ਨਿਲੱਜ, ਫੁਕਰਾ ਤੇ ਢੀਠ।
੧੨. ਜੋ ਵਿਆਹ ਤੇ ਬੇਲੋੜਾ ਅਡੰਬਰ ਰਚਾਵੇ, ਜਾਣੋ ਉਹ ਸਮਾਜ ਕੁਰਾਹੇ ਪਾਵੇ।
੧੩. ਵਿਆਹ ਖੁਸ਼ੀ ਦਾ ਮੌਕਾ ਹੈ, ਇਸਨੂੰ ਜੰਜਾਲ ਨਾ ਬਣਾਈਏ।
੧੪. ਮਾਣ ਕਰੀਏ! ਅਸੀਂ ਸਾਦੇ ਵਿਆਹ ਕਰਦੇ ਹਾਂ।
੧੫. ਸਾਦੇ ਵਿਆਹ ਰਚਾਈਏ, ਅੰਤਰ ਮਨ ਰੁਸ਼ਨਾਈਏ।

----0----

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

# ਪੰਜਾਬ ਵਿੱਚ ਪੱਗਾਂ ਅਤੇ ਚੁੰਨੀਆਂ ਦੀ ਘੱਟ ਰਹੀ ਗਿਣਤੀ ਦੀ ਚਿੰਤਾਂ ਤੇ ਚਿੰਤਨ ਦੀ ਲੋੜ

*ਬਹਾਦਰ ਸਿੰਘ ਗੋਸਲ*
*98764-52223*

ਪੁਰਾਣਾ ਪੰਜਾਬ ਖਾਸ ਤੌਰ ਤੇ ਪੱਗਾਂ ਅਤੇ ਚੁੰਨੀਆਂ ਕਰਕੇ ਹੀ ਪਹਿਚਾਣਿਆ ਜਾਂਦਾ ਸੀ। ਇਹ ਪੱਗਾਂ ਅਤੇ ਚੁੰਨੀਆਂ ਪੰਜਾਬੀ ਪਹਿਰਾਵੇਂ ਦੀ ਅਹਿਮ ਪਹਿਚਾਣ ਹੁੰਦੀ ਸੀ। ਇਹੀ ਕਾਰਣ ਸੀ ਕਿ ਪੰਜਾਬੀ ਪ੍ਰੇਮੀ ਪੱਗ ਬੰਨਣ ਅਤੇ ਔਰਤਾਂ ਸਿਰ ਤੇ ਚੁੰਨੀ ਲੈ ਕੇ ਪੰਜਾਬੀਅਤ ਤੇ ਮਾਣ ਕਰਦੀਆਂ ਸਨ। ਮਰਦਾਂ ਲਈ ਪੱਗ ਨੂੰ ਸਿੱਖ ਗੁਰੂਆਂ ਨੇ ਦਸਤਾਰ ਦਾ ਨਾਂ ਦੇ ਕੇ ਸਤਿਕਾਰ ਬਖਸ਼ਿਆ ਅਤੇ ਸਿੱਖ ਮਰਿਯਾਦਾ ਅਨੁਸਾਰ ਦਸਤਾਰ ਸਿੱਖ ਦੀ ਸ਼ਾਨ ਹੀ ਨਹੀਂ ਸਗੋਂ ਧਾਰਮਿਕ ਲੋੜ ਦੇ ਤੌਰ ਤੇ ਉਭਰ ਕੇ ਸਾਹਮਣੇ ਆਈ। ਇੱਕ ਸਿੱਖ ਲਈ ਦਸਤਾਰ ਸਜਾਉਣਾ ਸਿੱਖੀ ਅਸੂਲਾਂ ਅਨੁਸਾਰ ਲਾਜ਼ਮੀ ਹੈ। ਇਹੀ ਕਾਰਣ ਸੀ ਕਿ ਪੰਜਾਬ ਵਿੱਚ ਜਿਉਂ-ਜਿਉਂ ਸਿੱਖੀ ਦਾ ਪ੍ਰਸਾਰ ਅਤੇ ਪ੍ਰਚਾਰ ਵਧਦਾ ਗਿਆ ਤਾਂ ਪੱਗਾਂ(ਦਸਤਾਰਾਂ) ਦੀ ਗਿਣਤੀ ਵੀ ਵਧਦੀ ਗਈ ਅਤੇ ਦਸਤਾਰ ਪੂਰੇ ਸੰਸਾਰ ਵਿੱਚ ਇੱਕ ਸਤਿਕਾਰ ਯੋਗ ਸਥਾਨ ਪ੍ਰਾਪਤ ਕਰ ਗਈ।

ਅਜਿਹੀ ਹੀ ਹਾਲਤ ਪੰਜਾਬੀ ਔਰਤਾਂ ਦੀ ਸੀ ਜਿਹੜੀਆਂ ਚੁੰਨੀ ਨੂੰ ਆਪਣੀ ਇੱਜ਼ਤ ਦਾ ਮਾਣ ਦੇਂਦੀਆਂ ਸਨ। ਨੰਗੇ ਸਿਰ ਕਿਤੇ ਬਾਹਰ ਜਾਣਾ ਉਨ੍ਹਾਂ ਨੂੰ ਬਿਲਕੁਲ ਨਹੀਂ ਸੀ ਸ਼ੋਭਦਾ ਸਗੋਂ ਘਰ ਵਿੱਚ ਵੀ ਸਿਰ ਨੂੰ ਕਦੇ ਨੰਗਾ ਨਹੀਂ ਸੀ ਹੋਣ ਦੇਂਦੀਆਂ। ਵੱਡਿਆਂ ਦੇ ਸਾਹਮਣੇ ਤਾਂ ਔਰਤਾਂ ਚੁੰਨੀ ਨੂੰ ਵਿਸ਼ੇਸ਼ ਮਹੱਤਤਾ ਦੇਂਦੀਆਂ ਸਨ। ਚੁੰਨੀ ਹੀ ਔਰਤ ਦਾ ਸਭ ਤੋਂ ਪਹਿਲਾ ਗਹਿਣਾ ਹੁੰਦਾ ਸੀ ਅਤੇ ਇਸ ਦੀ ਆਨ-ਸ਼ਾਨ ਲਈ ਉਹ ਮਰ ਮਿੱਟਦੀਆਂ ਸਨ। ਪਰਿਵਾਰਾਂ ਵਿੱਚ ਔਰਤ ਦਾ ਸਨਮਾਨ ਚੁੰਨੀ ਨਾਲ ਜੁੜਿਆ ਹੁੰਦਾ ਸੀ। ਬਜ਼ੁਰਗ ਔਰਤਾਂ ਜਿੱਥੇ ਆਪ ਵੀ ਸਦਾ ਸਿਰ ਢੱਕ ਕੇ ਚਲਦੀਆਂ, ਉਥੇ ਉਹ ਆਪਣੀਆਂ ਨੂੰਹਾਂ-ਧੀਆਂ ਨੂੰ ਸਦਾ ਸਿਰ ਕੱਜ ਕੇ ਰੱਖਣ ਲਈ ਵਾਰ-ਵਾਰ ਕਹਿੰਦੀਆਂ ਰਹਿੰਦੀਆਂ ਸਨ। ਸਿੱਟੇ ਵਜੋਂ ਚੁੰਨੀ ਪੂਰੇ ਸਮਾਜ ਵਿੱਚ ਇੱਕ ਸ਼ਾਨ ਦੀ ਨਿਸ਼ਾਨੀ ਵਜੋਂ ਜਾਣੀ ਜਾਂਦੀ ਸੀ।

ਪਰ ਇਹ ਗੱਲ ਬੜੇ ਦੁੱਖ ਨਾਲ ਲਿਖਣੀ ਪੈ ਰਹੀ ਹੈ ਕਿ ਅੱਜ ਦੇ ਸਾਡੇ ਸਮਾਜ ਵਿੱਚ ਪੰਜਾਬ ਵਿੱਚ ਵੀ ਇਹ ਹਾਲਤ ਹੈ ਕਿ ਦਿਨ ਪ੍ਰਤੀ ਪੱਗਾਂ ਅਤੇ ਚੁੰਨੀਆਂ ਦੀ ਗਿਣਤੀ ਘਟਦੀ ਜਾਂਦੀ ਹੈ। ਖ਼ਾਸ ਕਰਕੇ ਨੌਜਵਾਨ ਪੀੜੀ ਵਿਚੋਂ ਬਹੁਤ ਸਾਰੇ ਤਾਂ ਪਤਾ ਨਹੀਂ ਇਸ ਤੋਂ ਕਿਉਂ ਬੇ-ਮੁੱਖ ਹੋ ਰਹੇ ਹਨ? ਵੱਡੇ-ਵੱਡੇ ਸ਼ਹਿਰਾਂ ਵਿੱਚ ਦੇਖਣ ਨੂੰ ਮਿਲਦਾ ਹੈ ਕਿ ਜੇ ਅਸੀਂ ਪੰਜਾਬ ਦੇ ਸ਼ਹਿਰਾਂ ਵਿੱਚ ਵਿਚਰਦੇ ਲੋਕਾਂ ਨੂੰ ਦੇਖੀਏ ਤਾਂ ਪੱਗਾਂ ਅਤੇ ਚੁੰਨੀਆਂ ਦੀ ਗਿਣਤੀ ਬਹੁਤ ਸਾਲ ਪਹਿਲਾਂ ਦੇ ਪੰਜਾਬ ਨਾਲੋਂ ਬਹੁਤ ਘੱਟ ਨਜ਼ਰ ਆਉਂਦੀ ਹੈ। ਵੱਡੇ ਸ਼ਹਿਰਾਂ ਵਿੱਚ ਤਾਂ ਬਹੁਤੇ ਮਜ਼ਦੂਰ ਕਾਮੇ ਯੂ.ਪੀ., ਬਿਹਾਰ ਜਾਂ ਦੂਜੇ ਪ੍ਰਾਂਤਾਂ ਤੋਂ ਆਏ ਹੁੰਦੇ ਹਨ ਅਤੇ ਪੱਗਾਂ ਵਾਲੇ ਪੰਜਾਬੀ ਬਹੁਤ ਘੱਟ ਗਿਣਤੀ ਵਿੱਚ ਦਿਖਦੇ ਹਨ। ਜੇ ਲੁਧਿਆਣੇ ਸ਼ਹਿਰ ਦੇ ਉੱਚੇ ਪੁੱਲ ਤੇ ਖੜ੍ਹ ਕੇ ਦੇਖਿਆ ਜਾਵੇ ਤਾਂ ਟਾਮੀ-ਟਾਮੀ ਪੱਗ ਹੀ ਨਜ਼ਰ ਆਉਂਦੀ ਹੈ, ਅਜਿਹੀ ਹੀ ਹਾਲਤ ਮੰਡੀ ਗੋਬਿੰਦਗੜ੍ਹ ਅਤੇ ਖੰਨੇ ਵਰਗੇ ਛੋਟੇ ਸ਼ਹਿਰਾਂ ਦੀ ਹੈ। ਪਰ ਇਹ ਇੱਕ ਕਾਰਣ ਹੈ। ਹੋਰ ਵੀ ਇਸਦੇ ਕਈ ਕਾਰਣ ਹਨ।

ਦੇਖਣ ਵਿੱਚ ਆਇਆ ਹੈ ਕਿ ਚੰਗੇ ਭਲੇ ਸਿੱਖ ਪਰਿਵਾਰਾਂ ਦੇ ਲੜਕੇ ਵੀ ਵਾਲ ਕੱਟਾ ਕੇ ਪੱਗਾਂ ਨੂੰ ਤਿਲਾਂਜਲੀ ਦੇਈ ਜਾਂਦੇ ਹਨ ਅਤੇ ਪੱਗ ਨੂੰ ਸਿਰ ਤੇ ਫਾਲਤੂ ਭਾਰ ਦੱਸਦੇ ਹਨ, ਕਈ ਤਾਂ ਐਵੇਂ ਸਿਰ ਦੁੱਖਣ ਜਾਂ ਕਿਸੇ ਹੋਰ ਮਰਜ਼ ਦਾ ਬਹਾਨਾ ਬਣਾ ਕੇ ਪੱਗ ਬੰਨਣੀ ਬੰਦ ਕਰ ਦੇਂਦੇ ਹਨ। ਪੰਜਾਬ ਵਿੱਚ ਸਿੱਖ ਘਰਾਂ ਦੇ ਬੱਚੇ, ਸਿੱਖੀ ਤੋਂ ਕਿਨਾਰਾ ਕਰ ਪੱਗ ਤੋਂ ਵੀ ਦੂਰ ਜਾਈ ਜਾ ਰਹੇ ਹਨ। ਭਾਵੇਂ ਅਜਿਹੇ ਨੌਜਵਾਨ ਸਿੱਖੀ ਵਿੱਚ ਵਿਸ਼ਵਾਸ ਰੱਖਦੇ ਹਨ ਅਤੇ ਗੁਰਦੁਆਰਾ ਸਾਹਿਬ ਦੇ ਸਾਲਾਨਾ ਸਮਾਗਮ ਵਿੱਚ ਵੀ ਆਮ ਜਾਂਦੇ ਹਨ ਪਰ ਉਹ ਪਤਾ ਨਹੀਂ ਫਿਰ ਪੱਗਾਂ ਨੂੰ ਕਿਉਂ ਵਿਸਾਰੀ ਜਾ ਰਹੇ ਹਨ? ਜਦੋਂ ਕਿ ਸਿੱਖੀ ਦੀ ਪਹਿਚਾਣ ਤਾਂ ਪੱਗ ਹੀ ਹੈ। ਪਿੰਡਾਂ ਵਿੱਚ ਵੀ ਅੱਜ ਕੱਲ ਪੱਗਾਂ ਨਾ ਬੰਨਣ ਵਾਲੇ ਨੌਜਵਾਨਾਂ ਦੀ ਗਿਣਤੀ ਵਧਦੀ ਹੀ ਜਾਂਦੀ ਹੈ।

ਇਹ ਗੱਲ ਵੀ ਸੱਚ ਹੈ ਕਿ ਅੱਜ ਕੱਲ ਧਾਰਮਿਕ ਸਮਾਗਮ ਬਹੁਤ ਹੀ ਵੱਡੇ ਪੱਧਰ ਤੇ ਮਨਾਏ ਜਾਂਦੇ ਹਨ ਅਤੇ ਬਹੁਤ ਸਾਰੇ ਸਿੱਖ ਧਰਮ ਪ੍ਰਚਾਰਿਕ ਸਿੱਖੀ ਅਸੂਲਾਂ ਪ੍ਰਤੀ ਲੋਕਾਂ ਨੂੰ ਜਾਗਰੂਕ ਵੀ ਕਰਦੇ ਹਨ, ਅੰਮ੍ਰਿਤ ਛਕਾਉਣ ਦੇ ਵੱਡੇ ਵੱਡੇ ਉਪਰਾਲੇ ਕੀਤੇ ਜਾ ਰਹੇ ਹਨ, ਬਹੁਤ ਸਾਰੀਆਂ ਜਥੇਬੰਦੀਆਂ, ਬੱਚਿਆਂ ਲਈ ਦਸਤਾਰ ਸਿਖਲਾਈ ਦੇ ਪ੍ਰੋਗਰਾਮ ਵੀ ਉਲੀਕਦੀਆਂ ਹਨ ਪਰ ਫਿਰ ਵੀ ਪੱਗਾਂ ਅਤੇ ਚੁੰਨੀਆਂ ਦੀ ਗਿਣਤੀ ਦਾ ਘਟਦੇ ਜਾਣਾ ਬਹੁਤ ਹੀ ਚਿੰਤਾ ਦਾ ਵਿਸ਼ਾ ਹੈ, ਖਾਸ ਕਰਕੇ ਸਿੱਖ ਚਿੰਤਕਾਂ ਜਾਂ ਸਿੱਖ-ਬੁੱਧੀਜੀਵੀਆਂ ਲਈ। ਇਹ ਵੀ ਦੇਖਣ ਵਿੱਚ ਆਇਆ ਹੈ ਕਿ ਜ਼ਿਆਦਾ ਮਾਡਰਨ ਬਨਣ ਦੀ ਆੜ ਵਿੱਚ ਅੱਜ ਕੱਲ ਦੀਆਂ ਨੌਜਵਾਨ ਕੁੜੀਆਂ ਨੇ ਸਿਰ ਤੇ ਚੁੰਨੀ ਲੈਣੀ ਛੱਡ ਦਿੱਤੀ ਹੈ ਸ਼ਾਇਦ ਉਹ ਸਿਰ ਦੀ ਚੁੰਨੀ ਨੂੰ ਸ਼ਾਨ ਦੀ ਥਾਂ ਵੱਡਾ ਭਾਰ ਸਮਝਣ ਲੱਗੀਆਂ ਹਨ ਜਾਂ ਆਪਣੇ ਆਪ ਨੂੰ ਇੱਕ ਦੂਜੀ ਤੋਂ ਵੱਧ ਮਾਡਰਨ ਦੱਸਣ ਦਾ ਯਤਨ ਕਰਦੀਆਂ ਹਨ। ਸਿੱਖ ਪਰਿਵਾਰਾਂ ਨਾਲ ਸਬੰਧਤ ਅਜਿਹੀਆਂ ਲੜਕੀਆਂ ਜਦੋਂ ਕਿਸੇ ਗੁਰਦੁਆਰਾ ਸਾਹਿਬ ਨਤਮਸਤਕ ਹੋਣ ਜਾਂਦੀਆਂ ਹਨ ਤਾਂ ਉਹ ਸਿਰ ਕੱਜਣ ਲਈ ਰੁਮਾਲੇ ਭਾਲਣ ਲੱਗਦੀਆਂ ਹਨ ਜਿਹੜੇ ਕਿ ਹਿੰਦੂ-ਵੀਰਾਂ ਜਾਂ ਛੋਟੇ ਬੱਚਿਆਂ ਦੇ ਸਿਰ ਢੱਕਣ ਲਈ ਰੱਖੇ ਹੁੰਦੇ ਹਨ। ਪਰ ਇਹ ਉਨ੍ਹਾਂ ਦੀ ਆਪਣੀ ਸੋਚਣੀ ਹੈ ਕੋਈ ਕੁਝ ਕਹਿੰਦਾ ਵੀ ਨਹੀਂ ਹੈ।

ਇੰਝ ਲੱਗਦਾ ਹੈ ਕਿ ਇਸ ਸਭ ਕੁਝ ਦਾ ਕਾਰਣ, ਸਾਡੇ ਫਿਲਮੀ ਅਦਾਰੇ ਜਾਂ ਟੀ.ਵੀ. ਚੈਨਲ ਹਨ ਜੋ ਸਾਨੂੰ ਪੰਜਾਬੀ ਸੱਭਿਆਚਾਰ ਤੋਂ ਕਿਤੇ ਦੂਰ ਪਤਾ ਨਹੀਂ ਕਿਹੜੇ ਖੂਹ-ਖਾਈ ਵੱਲ ਲਿਜਾ ਰਹੇ ਹਨ। ਕਿਸੇ ਵੀ ਸਮਾਜ ਦਾ ਸੱਭਿਅਤ ਹੋਣਾ ਬਹੁਤ ਜ਼ਰੂਰੀ ਹੈ। ਸੱਭਿਅਤ ਸਮਾਜ ਲਈ ਨੈਤਿਕਤਾ ਅਤੀ ਜ਼ਰੂਰੀ ਹੈ। ਇਸ ਨੈਤਿਕਤਾ ਲਈ ਕੁਝ ਅਸੂਲਾਂ-ਨਿਯਮਾਂ ਜਾਂ ਧਾਰਮਿਕ ਮਰਿਆਦਾਵਾਂ ਨੂੰ ਅਪਣਾਉਣਾ ਜ਼ਰੂਰੀ ਹੁੰਦਾ ਹੈ। ਇਨ੍ਹਾਂ ਗੱਲਾਂ ਦੀ ਘਾਟ ਕਾਰਣ ਹੀ ਸਮਾਜ ਵਿੱਚ ਊਣਤਾਈਆਂ ਆਉਂਦੀਆਂ ਹਨ ਅਤੇ ਪੂਰਾ ਸਮਾਜ ਨਿਘਾਰ ਵੱਲ ਚਲਾ ਜਾਂਦਾ ਹੈ।

ਪੰਜਾਬ ਵਿੱਚ ਖਾਸ ਤੌਰ ਤੇ ਘੱਟ ਰਹੀਆਂ ਪੱਗਾਂ ਦੀ ਗਿਣਤੀ ਦਾ ਵਿਸ਼ਾ ਬੜਾ ਗੰਭੀਰ ਹੈ ਅਤੇ ਖਾਸ ਕਰਕੇ ਸਿੱਖ ਮਰਿਯਾਦਾ ਨੂੰ ਠੇਸ ਪਹੁੰਚਾਉਣ ਵਾਲਾ ਹੈ, ਇਸ ਲਈ ਤੁਰੰਤ ਚਿੰਤਨ ਦੀ ਲੋੜ ਹੈ। ਇਸ ਸਬੰਧ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸਿੱਖ ਬੁੱਧੀਜੀਵੀ, ਸਾਹਿਤਕਾਰ, ਸਮਾਜਿਕ ਅਤੇ ਧਾਰਮਿਕ ਜਥੇਬੰਦੀਆਂ ਨੂੰ ਮਿਲ ਕੇ ਵੱਡੇ ਉਪਰਾਲੇ ਕਰਨੇ ਚਾਹੀਦੇ ਹਨ ਅਤੇ ਸਮਾਜ ਨੂੰ ਅਣਚਾਹੇ ਨਿਘਾਰ ਤੋਂ ਬਚਾਉਣਾ ਚਾਹੀਦਾ ਹੈ। ਜਿਹੜੀਆਂ ਜਥੇਬੰਦੀਆਂ "ਦਸਤਾਰ ਸਜਾਉਣ" ਦੀ ਸਿੱਖਲਾਈ ਵਿੱਚ ਲੱਗੀਆਂ ਹੋਈਆਂ ਹਨ ਉਨ੍ਹਾਂ ਦਾ ਸਨਮਾਨ ਕਰਕੇ ਉਤਸ਼ਾਹਿਤ ਕਰਨਾ ਚਾਹੀਦਾ ਹੈ। ਟੀ.ਵੀ. ਚੈਨਲਾਂ ਤੇ ਵੀ ਬੇ-ਲੋੜੀ ਫੈਸ਼ਨਬਾਜ਼ੀ ਨੂੰ ਨਕੇਲ ਪਾਉਣ ਦੀ ਲੋੜ ਹੈ। ਸਕੂਲਾਂ-ਕਾਲਜਾਂ ਵਿੱਚ ਨੈਤਿਕਤਾ ਨੂੰ ਉਤਸ਼ਾਹਿਤ ਕਰਕੇ ਪਾਠ-ਪੁਸਤਕਾਂ ਵਿੱਚ ਸ਼ਾਮਲ ਕਰਨਾ ਚਾਹੀਦਾ ਹੈ।

—0—

ਮਿੰਨੀ ਕਹਾਣੀ

# ਸਨਮਾਨ

ਰਣਜੀਤ ਆਜ਼ਾਦ ਕਾਂਝਲਾ
09464697781

ਨਵੀਂ ਬਣੀ ਸੱਭਿਆਚਾਰਕ ਜਥੇਬੰਦੀ ਨੇ ਅਜੇ ਪੂਰੇ ਪੈਰ ਨਹੀਂ ਸਨ ਜਮਾਏ ਕਿ ਉਹਨਾ ਅੱਗੇ ਗਤੀਵਿਧੀਆਂ ਨੂੰ ਹੋਰ ਤੇਜ਼ ਕਰਨ ਲਈ ਆਰਥਿਕ ਮਦਦ ਦੀ ਅਤੀ ਲੋੜ ਸੀ ! ਇਕ ਦਿਨ ਜਥੇਬੰਦੀ ਦੇ ਪ੍ਰਧਾਨ ਨੇ ਆਪਣੇ ਹੋਰ ਸਾਥੀਆਂ ਨਾਲ ਵਿਚਾਰ ਕਰ ਕੇ ਇਕ 'ਸਨਮਾਨ ਸਮਾਗਮ ' ਕਰਵਾਉਣ ਦਾ ਫੈਸਲਾ ਕੀਤਾ ਤੇ ਇਹ ਮਤਾ ਪਾਸ ਕੀਤਾ ਗਿਆ ਕਿ ਸਭਿਆਚਾਰਕ ਸਮਾਗਮ ਵਿੱਚ ਇਲਾਕੇ ਦੀਆਂ ਕੁਝ ਉਘੀਆਂ ਸ਼ਖ਼ਸ਼ੀਅਤਾਂ ਨੂੰ ਸਨਮਾਨਤ ਕੀਤਾ ਜਾਵੇਗਾ !

ਸਮਾਗਮ ਦੀ ਤਰੀਕ ਤਹਿ ਕਰਨ ਪਿਛੋਂ ਜਥੇਬੰਦੀ ਦੇ ਤਿੰਨ ਨੁਮਾਇੰਦੇ ਜ਼ਿਲੇ ਦੇ ਇਕ ਸਾਹਿਤਕਾਰ ਸੱਜਣ ਪਾਸ ਗਏ ਜਿਸ ਦੀ ਕਿ ਅਜਿਹੇ ਕੰਮਾਂ ਲਈ ਜ਼ਿਲੇ ਦੇ ਡਿਪਟੀ ਕਮਿਸ਼ਨਰ ਨਾਲ ਕਾਫ਼ੀ ਨੇੜਤਾ ਸੀ ! ਜਥੇਬੰਦੀ ਦੇ ਪ੍ਰਧਾਨ ਨੇ ਸਭਿਆਚਾਰਕ ਸਮਾਗਮ ਰਚਾ ਕੇ ਇਲਾਕੇ ਦੀਆਂ ਪੰਜ ਉਘੀਆਂ ਸ਼ਖ਼ਸ਼ੀਅਤਾਂ ਨੂੰ ਸਨਮਾਨਤ ਕਰਨ ਬਾਰੇ ਜਾਣੂ ਕਰਵਾਇਆ ਤੇ ਉਹਨਾ ਨੇ ਉਸ ਸਾਹਿਤਕਾਰ ਵੀਰ ਨੂੰ ਜ਼ਿਲਾ ਅਧਿਕਾਰੀ ਪਾਸੋਂ ਸਮਾਗਮ ਰਚਾਉਣ ਹਿਤ ਆਰਥਿਕ ਮਦਦ (ਗ੍ਰਾਂਟ ) ਕਰਨ ਵਾਸਤੇ ਸਿਫਾਰਸ਼ ਕਰਨ ਲਈ ਬੇਨਤੀ ਕੀਤੀ !

ਕੁਝ ਦੇਰ ਚੁਪ ਰਹਿਣ ਪਿਛੋਂ ਰਵਾਜਨ ਟਾਲ ਮਟੋਲ ਜਿਹੀ ਕੀਤੀ ਪਰ ਪੂਰਨ ਨਾਂਹ ਵੀ ਨਾ ਕੀਤੀ ! ਫੇਰ ਅੰਦਰਲੀ ਗੱਲ ਭਾਂਪਦਾ ਹੋਇਆ ਜਥੇਬੰਦੀ ਦਾ ਪ੍ਰਧਾਨ ਬੋਲਿਆ , ' ਜੀ ! ਅਸੀਂ ਤੁਹਾਨੂ ਵੀ ਇਲਾਕੇ ਦੇ ਉਘੇ ਸਾਹਿਤਕਾਰ ਵਜੋਂ ਸਮਾਗਮ ਵਿਚ ਸਨਮਾਨਤ ਕਰ ਦਿਆਂਗੇ ! ਐਨਾ ਸੁਣਦਿਆਂ ਹੀ ਸ ਸਾਹਿਤਕਾਰ ਵੀਰ ਦੀ ਜ਼ੁਬਾਨ ਨੇ ਪਲਟਾ ਖਾਧਾ ਤੇ ਕਿਹਾ , ' ਅਜੇਹੀ ਕੋਈ ਗਲ ਨਹੀਂ ਬਾਕੀ ਤੁਸੀਂ ਜੋ .....!! ' ਤੁਰੰਤ ਉਹਨਾ ਨੂੰ ਨਾਲ ਲੈ ਜ਼ਿਲਾ ਅਧਿਕਰੀ ਪਾਸ ਆਰਥਿਕ ਮਦਦ ਲਈ ਜਾ ਹਾਜ਼ਰ ਹੋਇਆ !

ਅਗਲੇ ਦਿਨ ਅਖ਼ਬਾਰ ਵਿਚ ਸਭਿਆਚਾਰਕ ਜਥੇ ਬੰਦੀ ਵੱਲੋਂ ਦਿਤੇ ਇਸ਼ਿਤਿਹਾਰ ਵਿੱਚ ਸਨਮਾਨਤ ਹੋਣ ਵਾਲੀਆਂ ਉਘੀਆਂ ਸ਼ਖ਼ਸ਼ੀਅਤਾਂ ਵਿਚ ' ਇਲਾਕੇ ਦਾ ਉਘਾ ਸਾਹਿਤਕਾਰ ' ਵਜੋਂ ਉਸ ਦਾ ਨਾਅ ਛੇਵੇਂ ਨੰਬਰ 'ਤੇ ਦਰਜ਼ ਸੀ !

***********

# ਪ੍ਰਵਾਸੀ ਪੰਛੀ

ਜਤਿੰਦਰ ਸਿੰਘ ਬੀਬੀਪੁਰ

ਏਥੇ, ਟੁੱਕ ਤੈਨੂੰ ਨਹੀਂ ਮਿਲਣੀ, ਏਥੋਂ ਉੱਡਜਾ ਕਾਲਿਆਂ ਕਾਵਾਂ।
ਕਰਜ਼ੇ ਤੇਰੀ ਝੋਲੀ ਪਾਏ, ਨਾਲੇ ਪਾ ਦਿੱਤੀਆਂ ਦੁਵਾਵਾਂ।
ਇਸ ਕਾਲੇ ਮੁਲਕ ਦੇ ਵਿੱਚ, ਤੇਰੇ ਲੇਖ ਵੀ ਰਹਿਣੇ ਕਾਲੇ।
ਇਸ ਮੁਲਕ ਦੇ ਪੰਛੀ ਹੁਣ, ਕਰ ਚੱਲੇ ਪ੍ਰਵਾਸ ਨੇ ਬਾਹਲੇ।

ਚੀੜੀਆਂ ਵੀ ਹੁਣ ਏਥੇ ਯਾਰੋ, ਰਹਿਣਾ ਚਹੁਉਦੀਆਂ ਨਹੀਂ।
ਨਸ਼ੀਲੇ ਸਿਉਂਕੇ ਰੁੱਖਾਂ ਉਤੇ, ਬਹਿਣਾ ਚਹੁਉਦੀਆਂ ਨਹੀਂ।
ਢਾਹ ਕੇ ਆਲ੍ਹਣੇ ਘੁੱਗੀਆਂ ਦੇ, ਗਿਰਜਾ ਨੇ ਮਹਿਲ ਬਣਾ ਲੇ।
ਇਸ ਮੁਲਕ ਦੇ ਪੰਛੀ ਹੁਣ ..........................।

ਦੋਵੇਂ ਦੋਵੇਂ ਹੱਥੀਂ ਏਥੇ, ਹਾਕਮ 'ਜਤਿਦਰਾ' ਲੁੱਟਦੇ।
ਹੱਕ ਮੰਗਣ ਵਾਲਿਆਂ ਨੂੰ, ਫੜ੍ਹ ਵਿੱਚ ਚੁਰਾਹੇ ਕੁੱਟਦੇ।
ਕਿਸੇ ਕੰਮ ਨਾ ਆਏ, ਵੀਹ-ਵੀਹ ਸਾਲੇ ਪੜ੍ਹਾਈ ਦੇ ਗਾਲੇ।
ਇਸ ਮੁਲਕ ਦੇ ਪੰਛੀ ਹੁਣ, ਕਰ ਚੱਲੇ ਪ੍ਰਵਾਸ ਨੇ ਬਾਹਲੇ।

—0—

*ਭਾਈ ਦਿੱਤ ਸਿੰਘ ਪੱਤ੍ਰਿਕਾ ਲਈ ਵਿਸ਼ੇਸ਼*

# ਵਿਅੰਗ ਚੌਕੇ

*ਪ੍ਰੋ: ਜਸਵੰਤ ਸਿੰਘ ਕੈਲਵੀ*
*9878381474*

### ❀ ਅਖੰਡਤਾ ❀

ਗੱਲ ਕਰਦੇ ਨੇ ਜਿਹੜੇ ਅਖੰਡਤਾ ਦੀ,
ਉਹ ਵੀ ਬਾਲ ਰਹੇ ਨਫਰਤ ਦੀ ਅੱਗ ਮੀਆਂ।
ਖਾਲਸ ਦੁੱਧ ਦਾ ਹੋਕਾ ਤਾਂ ਦੇ ਰਹੇ ਨੇ,
ਵੇਚ ਰਹੇ ਨੇ ਐਪਰ ਉਹ ਝੱਗ ਮੀਆਂ।
ਸਾਵਧਾਨ ! ਦ੍ਰਿੜ, ਸੁਚੇਤ ਹੋਵੇ !
ਉਹ ਲਾਹੁਣਗੇ ਸਿਰਾਂ ਤੋਂ ਪੱਗ ਮੀਆਂ।
ਰੱਖੀਂ ਕੈਲਵੀ ਜੇਬ ਸੰਭਾਲ ਕੇ ਤੂੰ,
ਜੇਬ ਕਰਤੇ ਫਿਰਦੇ ਠੱਗ ਮੀਆਂ।

----- 0 -----

### ❀ ਰੁਲੇ ਮੋਤੀ ❀

ਡਾਵਾਂ ਡੋਲ ਖਜ਼ਾਨੇ ਦੀ ਹੋਈ ਹਾਲਾਤ,
ਮੋਤੀਆਂ ਵਾਲੀ ਸਰਕਾਰ ਦੇ ਰੁਲੇ ਮੋਤੀ।
ਫਸੇ ਬਿੱਲ ਖਜ਼ਾਨੇ ਵਿੱਚ ਸਾਹ ਘੁੱਟੀ,
ਥੱਲੇ ਬੋਝ ਦੇ ਆਈ ਏ ਵੇਖ ! ਖੋਤੀ।
ਲੱਖਾਂ ਗੱਭਰੂ ਬੇਰੁਜ਼ਗਾਰ ਫਿਰਦੇ,
ਫਿਰਦੀ ਜਿਵੇਂ ਕੋਈ ਬੇਮੁਹਾਰ ਬੋਤੀ !
ਕੀਤੀ ਹਾਕਮਾਂ ਹਾਲਤ ਪੰਜਾਬ ਦੀ ਇਹ,
ਠੇਡੇ ਖਾ ਰਿਹਾ ਕੈਲਵੀ ਘਟੀ ਜੋਤੀ !

----- 0 -----

### ❀ ਪਾਵੀਂ ਮੌਤ ਦੇ ਨਾਲ ਨਾ ਸੀਰ ਮੀਆਂ ❀

ਟੁੱਟੀ ਸੜਕ ਦੇ ਵਾਗੇ ਨੇ ਦਿਲ ਟੁੱਟੇ,
ਵੇਖਣ ਆਇਆ ਨਾ ਕੋਈ ਵਜ਼ੀਰ ਮੀਆਂ।
ਘਾਹ ਫੂਸਦੇ ਵਾਂਗ ਅਰਮਾਨ ਸੜ ਗਏ,
ਰੋਂਦੀ ਰੂਹ ਦੀ ਅੱਜ ਹੈ-ਹੀਰ ਮੀਆਂ।
ਵਾਰਿਸ਼ ਸ਼ਾਹ ਨੇ ਕੈਲਵੀ ਸੱਚ ਲਿਖਿਆ,
ਦੁੱਧ ਬਾਝ ਨਾ ਰਿੱਝਦੀ ਖੀਰ ਮੀਆਂ।
ਸੀਨਾ ਤਾਣ ਕੇ ਆਪਣਾ ਹੱਕ ਲੈ ਤੂੰ,
ਪਾਵੀਂ ਮੌਤ ਦੇ ਨਾਲ ਨਾ ਸੀਰ ਮੀਆਂ।

----- 0 -----

### ❀ ਸੰਤ ❀

ਪਤੀ ਬਰਤਾ ਉਸ ਨਾਰ ਨੂੰ ਆਖਦੇ ਨੇ,
ਜੀਹਦਾ ਖਸਮ ਸਾਈਂ ਇੱਕੋ ਕੰਤ ਹੋਵੇ।
ਦਰ ਦਰ ਜੋ ਭਟਕੇ ਤੇ ਖੇਹ ਖਾਏ,
ਉਹਦਾ ਜਸ ਨਾ ਕਦੇ 'ਜਸਵੰਤ' ਹੋਵੇ।
ਸੰਤ, ਸਤਿ ਸੰਤੋਖ ਦਾ ਹੋਏ ਪੁਤਲਾ,
ਉਹਦੀ ਰੂਹ ਵਿੱਚ ਖਿੜੀ ਬਸੰਤ ਹੋਵੇ।
ਸੰਤ ਨਹੀਂ, ਜੋ ਰੰਨਾਂ ਨੂੰ ਤਾੜਦਾ ਏ,
ਸੰਤ ਉਹ, ਜਿਸ ਰਿਦੇ ਭਗਵੰਤ ਹੋਵੇ।

----- 0 -----

### ❀ ਸੌਦਾ ਸੱਚ ਦਾ ❀

ਸੌਦਾ ਸੱਚ ਦਾ ਤੋਲਣਾ ਬੜਾ ਔਖਾ,
ਝੂਠੀ ਤੱਕੜੀ, ਝੂਠ ਦੇ ਛਾਬਿਆਂ ਨੂੰ।
ਪੂਜਾ ਇੱਕ ਅਕਾਲ ਦੀ ਛੱਡ ਕੇ ਕਿਉਂ ?
ਅਸੀਂ ਪੂਜਦੇ ਹਾਂ ਢੋਂਗੀ ਬਾਬਿਆਂ ਨੂੰ ?
ਉੱਚਾ ਸੁੱਚ ਕਿਰਦਾਰ, ਅਧਾਰ ਜਿਸਦਾ,
ਮਦਰਾ ਪੀਣ ਨਹੀਂ ਜਾਂਦਾ ਉਹ ਢਾਬਿਆਂ ਨੂੰ।
ਗੁੜ੍ਹਤੀ ਅਣਖ ਦੀ ਸਾਨੂੰ ਦਸ਼ਮੇਸ਼ ਦਿੱਤੀ,
ਕਿਉਂ ਫਿਰ ਕੈਲਵੀ ਝੱਲੀਏ ਦਾਬਿਆਂ ਨੂੰ ?

----- 0 -----

# ਹੇ ਗੁਰੂ ਨਾਨਕ !

ਅਮਰਜੀਤ ਜੋਸ਼ੀ ਕਲੌਤ/ਨਾਹਨ
09418453511

ਹੇ ਗੁਰੂ ਨਾਨਕ ! ਤੂੰ ਅੱਜ ਵੀ ਮਹਾਨ ਹੈ।
ਪੂਰੇ ਦੁਨੀਆਂ ਵਿੱਚ ਤੇਰੀ ਸ਼ਾਨ ਹੈ।
ਸਾਢੇ ਪੰਜ ਸਦੀਆਂ ਬਾਅਦ ਵੀ,
ਲੋਕੀ ਤੈਨੂੰ ਯਾਦ ਕਰਦੇ ਨੇ।
ਸੁੱਖ ਦੇ ਵੇਲੇ ਨਾ ਸਹੀ,
ਦੁੱਖ ਦੇ ਵੇਲੇ ਤੇਰੇ ਕੋਲ ਫਰਿਆਦ ਕਰਦੇ ਨੇ।
ਤੂੰ ਸੱਚ-ਸੱਚ ਸੀ ਆਖਿਆ
ਕਦੇ ਕਿਸੇ ਨਾਲ ਖੋਟ ਨਹੀਂ ਸੀ ਕੀਤੀ।
ਕਸੂਰ ਉੱਤੇ, ਤੂੰ ਰੱਬ ਵੀ ਚੋਟ ਸੀ ਕੀਤੀ।
ਜਦ ਇੱਥੇ ਬਾਬਰ ਨੇ ਅਤਿ ਜ਼ੁਲਮ ਕਮਾਇਆ,
ਤੂੰ ਪੁਛਿਆ, ਏਤਿ ਮਾਰ ਪਈ ਕੁਰਲਾਵੇ,
ਤੈਂ ਕੀ ਦਰਦ ਨਾ ਆਇਆ?
ਤੂੰ ਅਬਲਾ ਦੇ ਹੱਕ ਵਿੱਚ ਪ੍ਰਚਾਰ ਕੀਤਾ।
ਸਭੇ ਭੈੜੀਆਂ ਰਸਮਾਂ 'ਚ ਸੀ ਸੁਧਾਰ ਕੀਤਾ।
ਪਰ ਅੱਜ ਤੇਰੀ ਦੁਨੀਆਂ ਦੀ ਕਿਸ਼ਤੀ,
ਪਾਪਾਂ ਦੇ ਸਮੁੰਦਰ 'ਚ ਡਿੱਕੇ-ਡੋਲੇ ਖਾਂਦੀ ਖਾ ਰਹੀਏ।
ਜ਼ਰਾ ਵੀ ਹਵਾ ਦਾ ਝੌਂਕਾ ਆਇਆ,
ਤਾਂ ਇਹ ਝੋਲੇ ਖਾਂਦੀ ਹੈ।
ਅੱਜ ਤੇਰੇ ਧਰਮ ਦੇ ਠੇਕੇਦਾਰ,
ਰੱਖਦੇ ਨੇ ਦੂਹਰਾ ਕਿਰਦਾਰ।
ਉਪਰੋਂ ਧਾਰਦੇ ਨੇ ਸੰਤਾਂ ਦਾ ਵੇਸ,
ਅੰਦਰੋਂ ਕਰਦੇ ਨੇ ਬਗਲੇ ਦੀ ਮਾਰ।
ਇਹੀ ਧਰਮ ਦੀ ਆੜ ਲੈਕੇ,
ਲੋਕਾਂ ਵਿੱਚ ਵੰਡੀਆ ਪਾਉਂਦੇ ਨੇ।
ਆਪਣੇ ਸਵਾਰਥ ਸਿੱਧੀ ਲਈ,
ਦੰਗੇ-ਫਸਾਦ ਕਰਵਾਉਂਦੇ ਨੇ।
ਬਾਬਾ ! ਇੱਕ ਗੱਲ ਹੋਰ ਦੇਖ ਲੈ,
ਲੋਕਾਂ ਦੇ ਦਿਲਾਂ ਦਾ ਵੀ ਚੋਰ ਦੇਖ ਲੈ।
ਅੱਜ ਦੇ ਪਾਪੀ, ਉਪਰੋਂ ਸਾਫੀ, ਅੰਦਰੋਂ ਦਾਤੀ
ਉਹ ਫੇਰਨ, ਜੋ ਸੱਚ ਨੂੰ ਪਿਆਰ ਕਰਦੇ ਨੇ।
ਜਦੋਂ ਚੜ੍ਹੇ ਲੋਕਾਂ ਨੂੰ ਜਨੂਨ, ਕਰਦੇ ਭਾਈ ਦਾ ਹੀ ਖੂਨ,
ਜਦੋਂ ਕਰਦੇ ਨੇ ਪਾਪ, ਫਿਰ ਦਿਸਣ ਲਈ ਸਾਫ
ਭਗਤੀ ਦਾ ਰਾਹ ਅਖਤਿਆਰ ਕਰਦੇ ਨੇ।
ਜਿਵੇਂ ਫੁੱਲਾਂ ਨਾਲ ਖਹਿੰਦੇ ਨੇ ਕੰਡੇ,
ਇਵੇਂ ਸੱਚ ਨੂੰ ਪੈਂਦੇ ਨੇ ਡੰਡੇ।
ਸੱਚੇ ਦੀ ਸੁਣੇ ਨਾ ਕੋਈ, ਹਰ ਕੋਈ ਕਰਦਾ ਬਗਦੋਈ,
ਲੋਕੀ ਝੂਠ ਦਾ ਸਤਿਕਾਰ ਕਰਦੇ ਨੇ।
ਹੁਣ ਪਾਪੀਆਂ ਦਾ ਰਾਜ ਹੈ,
ਝੂਠਿਆਂ ਸ਼ਿਰ ਤਾਜ ਹੈ,
ਬੇਬੱਸ ਹੋਇਆ ਸਮਾਜ ਹੈ,
ਮਲਕ ਭਾਗੋਆ ਹੱਥ ਡੋਰ ਹੈ,
ਭਾਈ ਲਾਲੋ ਹੋ ਰਿਹੈ ਕਮਜ਼ੋਰ ਹੈ,
ਹੁਣ ਬਾਬਾ ਤੇਰੀ ਬਹੁਤ ਲੋੜ ਹੈ
ਇੱਕ ਵਾਰੀ ਫਿਰ ਇਸ ਧਰਤੀ 'ਤੇ ਆ
ਇਸ ਭੁੱਲੀ ਭਟਕੀ ਦੁਨੀਆਂ ਨੂੰ
ਸਿੱਧੇ ਰਸਤੇ ਪਾ।

———0———

## ਕਲਗੀਧਰ ਤੇਰੇ ਸਿੰਘਾਂ

*ਜਸਪਾਲ ਸਿੰਘ ਕੰਵਲ*
*8968968397*

ਤੇਗਾਂ ਦੀਆਂ ਛਾਵਾਂ ਥੱਲੇ, ਜ਼ਾਬਰ ਦੇ ਜ਼ੁਲਮ ਸੀ ਝੱਲੇ।
ਪਾਈ ਤਰਥੱਲੀ ਰਣ ਵਿੱਚ, ਭਾਵੇਂ ਸੀ ਕੱਲਮ-ਕੱਲੇ।
ਭੁਖਣ-ਭਾਣੇ ਵੀ ਉਨ੍ਹਾਂ ਨੇ ਸਿਦਕ ਨਾ ਹਾਰਿਆ।
ਕਲਗੀਧਰ ਤੇਰੇ ਸਿੰਘਾਂ, ਨਿਭਾਇਆ ਜੋ ਧਾਰਿਆ।

ਪਹਾੜਾਂ ਦੀਆਂ ਕੰਦਰਾਂ ਦੇ ਵਿੱਚ, ਲੱਖੀ ਦੇ ਜੰਗਲਾਂ ਦੇ ਵਿੱਚ।
ਪਾਈ ਸੀ ਭਾਜੜ ਸਿੰਘਾਂ ਨੇ, ਵੈਰੀ ਦੇ ਦੰਗਲਾਂ ਦੇ ਵਿੱਚ।
ਜ਼ਾਲਮ ਦੀ ਆਕੜ ਭੰਨੀ, ਜੋ ਫਿਰਦਾ ਸੀ ਹੰਕਾਰਿਆ।
ਕਲਗੀਧਰ ਤੇਰੇ ਸਿੰਘਾਂ .......................।

ਸਿੰਘ ਤੇਰੇ ਖੌਫ਼ ਨਹੀਂ ਖਾਂਦੇ, ਬੇਵਜਾ ਕਿਸੇ ਨਹੀਂ ਡਰਾਂਦੇ।
ਸਤਿਗੁਰ ਦਾ ਭਾਣਾ ਮੰਨਕੇ, ਸਿਰ ਧੜ ਦੀ ਬਾਜੀ ਲਾਂਦੇ।
ਅੰਤਾਂ ਦੇ ਕਸ਼ਟ ਝਲ ਕੇ, ਮੌਤ ਨੂੰ ਵੰਗਾਰਿਆ।
ਕਲਗੀਧਰ ਤੇਰੇ ਸਿੰਘਾਂ .......................।

ਦੀਨ ਤੇ ਦੁਖੀ ਦੀ ਰੱਖਿਆ, ਆਪਣਾ ਉਨ੍ਹਾਂ ਫਰਜ਼ ਹੈ ਮੱਥਿਆ।
ਮੌਤ ਮਰ ਜਾਣੀ ਵਿਚੋਂ, ਅਜ਼ਬ ਜਿਹਾ ਸਵਾਦ ਹੈ ਚੱਖਿਆ।
ਜਾਲਮ ਦੀ ਈਨ ਨਹੀਂ ਮੰਨੀ, ਸੀਸ ਭਾਵੇਂ ਵਾਰਿਆ।
ਕਲਗੀਧਰ ਤੇਰੇ ਸਿੰਘਾਂ .......................।

ਕਮਾਈ ਹੱਕ ਸੱਚ ਦੀ ਕਰਨੀ, ਸੰਗਤ ਵਿੱਚ ਹਾਜ਼ਰੀ ਭਰਨੀ।
ਖਾਲਕ ਦੀ ਬੰਦਗੀ ਕਰਕੇ, ਸਤਿਗੁਰ ਦੇ ਰਹਿਣਾ ਸ਼ਰਨੀ।
ਚੜ੍ਹਦੀ ਕਲਾ 'ਚ ਖਾਲਸਾ, ਕੰਵਲ ਨਾ ਹਾਰਿਆ।
ਕਲਗੀਧਰ ਤੇਰੇ ਸਿੰਘਾਂ, ਨਿਭਾਇਆ ਜੋ ਧਾਰਿਆ।

—0—

## ਗ਼ਜ਼ਲ

*ਅਮਰਜੀਤ ਸਿੰਘ ਸੰਧੂ*
*94636-13528*

ਐ ਬਸ਼ਰ! ਕਰਤਾਰ 'ਤੇ ਵਿਸ਼ਵਾਸ ਕਰ! ਅਰਦਾਸ ਕਰ!
ਜ਼ਿੰਦਗੀ ਦੀਆਂ ਮੁਸ਼ਕਿਲਾਂ ਕੋਲੋਂ ਨਾ ਡਰ! ਅਰਦਾਸ ਕਰ!

ਵਸਲ ਦੇ ਲਈ ਰੌਸ਼ਨੀ ਦੀ ਕਿਰਨ ਪਰਗਟ ਹੋਏਗੀ,
ਹਿਜਰ ਦੇ 'ਨੇਰ੍ਹੇ 'ਚ ਤੂੰ ਹਾਉਕੇ ਨਾ ਭਰ! ਅਰਦਾਸ ਕਰ!

ਜੇ ਕਿਤੇ ਚੱਲਿਆ ਏਂ ਤਾਂ ਅਰਦਾਸ ਕਰ ਕੇ ਤੁਰ ਘਰੋਂ,
ਤੁਰ ਪਿਆ ਏਂ? ਤਾਂ ਵੀ ਦੌਰਾਨੇ-ਸਫ਼ਰ ਅਰਦਾਸ ਕਰ!

ਜੇ ਇਕੱਲਾ ਰਹਿ ਗਿਐਂ ਤਾਂ ਇਸ਼ਟ ਦੇ ਪੈਰਾਂ 'ਚ ਡਿੱਗ,
ਤੇਰੇ ਹੱਕ ਵਿਚ ਉਠ ਖਲੋਏਗਾ ਨਗਰ, ਅਰਦਾਸ ਕਰ!

ਉਸ ਦੀ ਕਿਰਪਾ 'ਤੇ ਭਰੋਸਾ ਕਰ, ਕਿ ਉਹ ਕਿਰਪਾਲ ਹੈ,
ਆਪਣੀਆਂ ਕਮੀਆਂ ਦੀ ਤੂੰ ਚਿੰਤਾ ਨਾ ਕਰ! ਅਰਦਾਸ ਕਰ!

ਇਸ ਕਰੋਪੀ ਰੂਬਰੂ ਅਪਣੇ ਯਤਨ ਬੇਕਾਰ ਹਨ,
ਮਿਹਰਬਾਂ ਹੋਵੇ ਕਿਤੇ ਉਸ ਦੀ ਨਜ਼ਰ, ਅਰਦਾਸ ਕਰ!

ਕੀ ਪਤੈ, ਕਿੱਥੇ ਕਿਸੇ ਨੂੰ ਖਾ ਲਵੇ ਕੋਈ ਹਾਦਸਾ,
ਰਹਿ ਨਾ ਜਾਏ ਰਾਹ 'ਚ ਕੋਈ ਹਮ-ਸਫ਼ਰ, ਅਰਦਾਸ ਕਰ!

ਇਹਨਾਂ ਖ਼ੁਦਕੁਸ਼ੀਆਂ ਦਾ ਚਾਰਾਗਰ ਕੋਈ ਚਾਰਾ ਕਰੇ,
ਹੱਸਦੇ-ਵੱਸਦੇ ਸਭ ਨੂੰ ਦਿੱਸਣ ਸਭ ਨਗਰ, ਅਰਦਾਸ ਕਰ!

'ਸੰਧੂ' ਵਰਗਾ ਮੂੜ੍ਹ-ਜੱਟ ਸ਼ਾਇਰ ਬਣਾ ਦਿੱਤੈ ਜਿਨ੍ਹੇਂ,
ਵੇਖਿਆ ਅਰਦਾਸ ਦਾ ਹੁੰਦਾ ਅਸਰ? ਅਰਦਾਸ ਕਰ!

—0—

## ਲਾਈਏ ਮੂੰਹ ਨਾ ਸ਼ੈਤਾਨ

*ਲਾਲ ਸਿੰਘ ਲਾਲੀ*
*9914610083*

ਸਦਾ ਮਾਰਦਾ ਏ ਡੰਗ, ਲਾਈਏ ਮੂੰਹ ਨਾ ਸ਼ੈਤਾਨ।
ਹੋਵੇ ਜਿਗਰੀ ਜੋ ਯਾਰ, ਭਾਵੇਂ ਮੰਗ ਲਵੇ ਜਾਨ।

ਰਹੋ ਸਦਾ ਦੂਰ ਦੂਰ, ਹੋਵੇ ਦਿਲ ਦਾ ਜੋ ਖੋਟਾ।
ਹੁੰਦਾ ਕੋਈ ਨਾ ਯਕੀਨ, ਕੱਢ ਕੱਢ ਮਾਰੇ ਸੋਟਾ।
ਹਾਸੇ ਹਾਸੇ ਵਿੱਚ ਐਵੇਂ, ਕੱਢ ਦਿੰਦਾ ਇਹ ਜਾਨ।
ਹੋਵੇ ਜਿਗਰੀ ਜੋ ਯਾਰ ......................।

ਨਿੱਤ ਕਰੇ ਚਤੁਰਾਈ, ਦੇਵੇ ਦਿਲ ਦਾ ਨਾ ਭੇਤ।
ਉੱਤੋਂ ਬਣੇ ਉਪਕਾਰੀ, ਜੜੀਂ ਫੇਰਦਾ ਏ ਰੇਤ।
ਦੇਵੇ ਮਾੜੀ ਜਿਹੀ ਫੂਕ, ਹੁੰਦਾ ਪਹਿਲਾਂ ਹੀ ਨੀ ਮਾਨ।
ਹੋਵੇ ਜਿਗਰੀ ਜੋ ਯਾਰ ......................।

ਕਰੇ ਹਰ ਵੇਲੇ ਪਿੱਠ, ਜਿੱਡਾ ਚੰਗਾ ਹੋਵੇ ਬੰਦਾ।
ਕਰੇ ਡੱਕਾ ਨਾ ਲਿਹਾਜ, ਇਹ ਅਕਲ ਦਾ ਅੰਧਾ।
ਜਾਣੂ ਕੋਲ ਦੀ ਜੇ ਲੰਘਣੀ, ਲਾਕੇ ਬੈਠ ਜੇ ਦਿਵਾਨ।
ਹੋਵੇ ਜਿਗਰੀ ਜੋ ਯਾਰ ......................।

ਹੁੰਦਾ ਮੂਰਖ ਹੈ ਆਪ, ਬੁੱਧੂ ਦੂਜੇ ਨੂੰ ਬਣਾਵੇ।
ਕਿੰਨੀ ਹੋ ਜਾਵੇ ਕੁਪੱਤ, ਬਾਜ਼ ਫੇਰ ਵੀ ਨਾ ਆਵੇ।
ਪੈਜੇ ਛਿੱਤਰਾਂ ਦੀ ਮਾਲਾ, ਪਰ ਛੱਡੇ ਨਾ ਮੈਦਾਨ।
ਹੋਵੇ ਜਿਗਰੀ ਜੋ ਯਾਰ ......................।

ਰੱਬਾ ਇਨ੍ਹਾਂ ਤੋਂ ਬਚਾਵੀਂ, ਰੱਖੀਂ ਸਦਾ ਦੂਰ ਦੂਰ।
"ਲਾਲੀ" ਆ ਗਿਆ ਅੜਿਕੇ, ਦਾਤਾ ਮੇਰਾ ਕੀ ਕਸੂਰ
ਤੇਰੇ ਹੱਥੀਂ ਹੁਣ ਡੋਰ, ਤੇਰੇ ਹੱਥ 'ਚ ਕਮਾਨ।
ਹੋਵੇ ਜਿਗਰੀ ਜੋ ਯਾਰ, ਭਾਵੇਂ ਮੰਗ ਲਵੇ ਜਾਨ।

—0—

## ਅੱਖਾਂ

*ਜਰਨੈਲ ਸਿੰਘ ਹਸਨਪੁਰੀ*
*99152-87535*

ਉਸ ਦੀਆਂ ਵੇਖੀਆਂ ਭਰੀਆਂ ਅੱਖਾਂ।
ਨਾ ਗਈਆਂ, ਮੈਥੋਂ ਜਰੀਆਂ ਅੱਖਾਂ।

ਦਰਸ਼ਨ ਹੋਗੇ ਸੁਬ੍ਹਾ ਸਵੇਰੇ,
ਹੁਣ ਤਾਂ ਠਰੀਆਂ ਠਰੀਆਂ ਅੱਖਾਂ।

ਧਰਤੀ ਉਤੇ ਪੱਬ ਨਾ ਲੱਗਦਾ,
ਰਾਹ ਵਿੱਚ ਉਸਦੇ ਧਰੀਆਂ ਅੱਖਾਂ।

ਮੂੰਹ ਢਿੱਲਾ ਜਿਹਾ ਉਸਨੇ ਕੀਤਾ।
ਲਾਲ ਜਦੋਂ ਸੀ ਕਰੀਆਂ ਅੱਖਾਂ।

ਤੱਕਦਾ ਰਿਹਾ ਉਸ ਵੱਲ ਮੁੜ-ਮੁੜ।
ਨਾ ਮੇਰੇ ਵੱਲ ਸਰੀਆਂ ਅੱਖਾਂ।

ਲਿਖਿਆ ਨਹੀਂ ਹੈ ਮੂੰਹ ਦੇ ਉਤੇ।
ਇਹ ਖੋਟੀਆਂ ਜਾਂ ਖਰੀਆਂ ਅੱਖਾਂ।

ਦਿਲ ਮੇਰਾ ਵੀ ਭਰ ਭਰ ਆਵੇ।
ਯਾਰ ਲਈ ਜਦ ਵਾਰੀਆਂ ਅੱਖਾਂ।

"ਹਸਨਪੁਰੀ" ਕਦੇ ਉਨ੍ਹਾਂ ਵੱਲ ਵੇਖੋ,
ਲਈ ਫਿਰਦੇ ਜੋ ਮਰੀਆਂ ਅੱਖਾਂ।

ਦਿਲ ਦੇ ਕਾਲੇ ਅੰਦਰੋਂ ਖੋਟੇ,
ਵੇਖ ਉਨ੍ਹਾਂ ਨੂੰ ਡਰੀਆਂ ਅੱਖਾਂ।

—0—

# ਸਹਿਯੋਗੀਆਂ ਦੇ ਪੱਤਰ

ਸਤਿਕਾਰ ਯੋਗ ਸੰਪਾਦਕ ਜੀ,

*ਵਾਹਿਗੁਰੂ ਜੀ ਦਾ ਖਾਲਸਾ॥*
*ਵਾਹਿਗੁ ਜੀ ਕਿ ਫਤਹਿ॥*

ਇਹ ਲੇਖ "ਸ਼ਹਾਦਤ ਦਾ ਸੰਕਲਪ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ" ਮੇਰੀ ਮੌਲਿਕ ਤੇ ਅਪ੍ਰਕਾਸ਼ਿਤ ਰਚਨ ਹੈ। ਪਤ੍ਰਿਕਾ ਵਿੱਚ ਛਾਪਕੇ ਧੰਨਵਾਦੀ ਬਣਾਉਣਾ ਜੀ।

ਆਪ ਜੀ ਨੇ ਸਤੰਬਰ 2017 ਦੇ ਅੰਕ ਵਿੱਚ ਮੇਰਾ ਭੇਜਿਆ ਲੇਖ ਛਾਪਿਆ ਹੈ "ਲੇਖਕਾਂ ਨੂੰ ਲਿਖਤਾਂ ਰਾਹੀਂ ਭੁਲੇਖੇ ਨਹੀਂ ਪਉਣੇ ਚਾਹੀਦੇ।" ਪਾਠਕਾਂ ਨੇ ਬਹੁਤ ਪਸੰਦ ਕੀਤਾ ਅਤੇ ਫੋਨ ਕਰਕੇ ਦਾਸ ਨੂੰ ਆਪਣੇ ਦਿਲਾਂ ਦੀਆਂ ਗੱਲਾਂ ਦੱਸੀਆਂ ਕਿ "ਅਸੀਂ ਚਾਹੁੰਦੇ ਸਾਂ ਕਿ "ਭਾਈ ਮਰਦਾਨਾ ਜੀ" ਦੇ ਲੇਖ ਵਿੱਚ ਪਾਏ ਭੁਲੇਖਿਆ ਬਾਰੇ ਕੋਈ ਸੱਜਣ ਜ਼ਰੂਰ ਲਿਖੇ, ਸੋ ਆਪ ਨੇ ਲਿਖਕੇ ਵਧੀਆ ਕੀਤਾ। ਮੈਂ ਪੱਤ੍ਰਿਕਾ ਰਾਹੀਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ।

*ਦਾਸ*
*ਬਲਬੀਰ ਸਿੰਘ 'ਬੇਲੀ'*

---------0---------

ਸਤਿਕਾਰਯੋਗ ਸੰਪਾਦਕ ਜੀਓ,
ਗੁਰੂ ਫਤਹਿ ਪ੍ਰਵਾਨ ਹੋਵੇ।

ਸ੍ਰੀ ਮਾਨ ਜੀ,

ਆਪ ਜੀ ਨੂੰ ਪੰਜਾਬੀ ਮਾਤ ਭਾਸ਼ਾ ਨਾਲ ਹੋ ਰਹੇ ਵਿਤਕਰੇ ਸਬੰਧੀ ਲੇਖ "ਪੰਜਾਬੀਓ ਜਾਗਣ ਵੇਲਾ ਆਇਐ" ਆਪ ਜੀ ਦੀ ਪ੍ਰਸਿੱਧ ਪੱਤ੍ਰਿਕ ਲਈ ਭੇਜ ਰਿਹਾ ਹਾਂ। ਆਸ ਹੈ, ਪਸੰਦ ਕਰੋਗੇ।

**ਹਿਤੂ**
ਡਾ. ਸਾਹਿਬ ਸਿੰਘ ਅਰਸ਼ੀ
ਪ੍ਰਧਾਨ ਪੰਜਾਬੀ ਲੇਖਕ ਸਭਾ (ਰਜਿ:)
ਪੰਚਕੂਲਾ (ਹਰਿਆਣਾ)

ਸਤਿਕਾਰਯੋਗ ਸ. ਸੇਵਕ ਜੀਓ,
ਗੁਰ ਫ਼ਤਿਹ!

ਆਪ ਦਾਸ ਨੂੰ ਆਪਣੇ ਮੈਗਜ਼ੀਨ 'ਭਾਈ ਦਿੱਤ ਸਿੰਘ ਪੱਤ੍ਰਿਕਾ' ਵਿੱਚ ਛਾਪ ਕੇ ਨਿਵਾਜ਼ਦੇ ਹੋ। ਦਾਸ ਇਸ ਵਾਸਤੇ ਆਪ ਜੀ ਦਾ ਤਹਿਦਿਲੋਂ ਧੰਨਵਾਦੀ ਹੈ ਜੀ।

ਆਪ ਜੀ ਦੀ ਸੇਵਾ ਵਿੱਚ ਇੱਕ ਹੋਰ ਗ਼ਜ਼ਲ ਹਾਜ਼ਿਰ ਕਰ ਰਿਹਾ ਹਾਂ, ਪੱਤ੍ਰਿਕਾ ਵਿੱਚ ਜਗਾਹ ਦੇ ਕੇ ਧੰਨਵਾਦੀ ਬਨਾਉਣਾ ਜੀ।

ਆਪ ਜੀ ਦਾ ਆਪਣਾ,
ਅਮਰਜੀਤ ਸਿੰਘ ਸੰਧੂ.

---------0---------

ਸਤਿਕਾਰ ਯੋਗ ਕੰਵਲ ਜੀਓ,
ਸਤਿਕਾਰ ਸਾਹਿਤ, ਸਤਿ ਸ੍ਰੀ ਅਕਾਲ।

ਆਪ ਜੀ ਦੀ ਸੇਵਾ ਵਿੱਚ ਨਾਲ ਨੱਥੀ ਰਚਨਾਵਾਂ ਭੇਜ ਰਿਹਾ ਹਾਂ। ਸ. ਜਰਨੈਲ ਸਿੰਘ ਹਸਨਪੁਰੀ ਅਤੇ ਦਾਸ ਦੀਆਂ ਹਨ।

ਵਿਚਾਰ ਕਰ ਲੈਣੀ ਅਤੇ ਪੱਤ੍ਰਿਕਾ ਵਿੱਚ ਥਾਂ ਦੇਣ ਦੀ ਕ੍ਰਿਪਾਲਤਾ ਕਰਨਾ। ਆਪ ਜੀ ਦੀ ਤੰਦਰੁਸਤੀ ਲਈ ਦੁਆ ਕਰਦੇ ਹਾਂ।

ਸਦਾ
ਸੁੱਖ ਚਿੰਤਕ
ਲਾਲ ਸਿੰਘ 'ਲਾਲੀ'
ਨਾਰੰਗ ਵਾਲ (ਲੁਧਿਆਣਾ)

—0—

# ਜ਼ਰੂਰੀ ਸੂਚਨਾ

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ) ਵਲੋਂ ਮੈਟਰੀਮੋਨੀਅਲ (ਵਰ ਅਤੇ ਕੰਨਿਆ ਦੇ ਵਿਆਹ ਸਬੰਧੀ) ਕਾਲਮ ਸ਼ੁਰੂ ਕੀਤਾ ਜਾ ਰਿਹਾ ਹੈ। ਸੋ ਜੋ ਵੀ ਭਾਈ ਦਿੱਤ ਪੱਤ੍ਰਿਕਾ ਵਿੱਚ ਇਸ ਸਬੰਧੀ ਇਸ਼ਤਿਹਾਰ ਦੇਣਾ ਚਾਹੁੰਦੇ ਹੋਣ ਤਾਂ ਸੰਪਰਕ ਕਰ ਸਕਦੇ ਹਨ।

ਨਸੀਬ ਸਿੰਘ ਸੇਵਕ, ਮੋਬਾਇਲ ਨੰ: 94652-16530
ਕੁਲ ਫੀਸ ਸਿਰਫ - 100/- ਪ੍ਰਤੀ ਇਸ਼ਤਿਹਾਰ

**ਐਡ ਸਬੰਧੀ ਵੇਰਵੇ ਦੇਣੇ ਹੋਣਗੇ**

1. ਨਾਂ..............................................................
2. ਪਿਤਾ ਦਾ ਨਾਂ.................................................
3. ਮਾਤਾ ਦਾ ਨਾਂ ................................................
4. ਲਿੰਗ ਲੜਕਾ / ਲੜਕੀ ..............................ਅੰਮ੍ਰਿਤਧਾਰੀ ਜਾਂ ਸਹਿਜਧਾਰੀ
5. ਜਨਮ ਮਿਤੀ/ਉਮਰ..........................................
6. ਕੱਦ ..............................................................
7. ਯੋਗਤਾ ..........................................................
8. ਪੇਸ਼ਾ ...........................................................
9. ਆਮਦਨ .......................................................
10. ਫੋਨ ............................................................
11. ਪਤਾ ............................................................

Registration No. R.N.I. CHAPUN/2010/33423, P.O. REGD. No CHD/144/2017-19 Posted at M.B.U. CHD


ਸ. ਬਲਬੀਰ ਸਿੰਘ ਬੇਲੀ


ਸ. ਹਰੀ ਸਿੰਘ ਕੁਵੈਤ ਵਾਲੇ


ਸ. ਅਮਰੀਕ ਸਿੰਘ ਸ਼ੇਰਖਾਂ


ਸ. ਅਮਰਜੀਤ ਸਿੰਘ ਸੰਧੂ


ਡਾ. ਸਾਹਿਬ ਸਿੰਘ ਅਰਸ਼ੀ


ਡਾ. ਇੰਦਰਜੀਤ ਸਿੰਘ ਗੋਗੋਆਣੀ


ਡਾ. ਕਰਨੈਲ ਸਿੰਘ ਸੋਮਲ


ਪ੍ਰੋ: ਜਸਵੰਤ ਸਿੰਘ ਕੈਲਵੀ


ਸ. ਰਣਜੀਤ ਸਿੰਘ ਕਾਂਝਲਾ


ਸ. ਬਹਾਦਰ ਸਿੰਘ ਗੋਸਲ


ਸ. ਲਾਲ ਸਿੰਘ ਲਾਲੀ


ਸ. ਜਰਨੈਲ ਸਿੰਘ ਹਸਨਪੁਰੀ


ਸ਼੍ਰੀ ਅਮਰਜੀਤ ਜੋਸ਼ੀ


ਸ. ਹਰਲਾਜ ਸਿੰਘ ਬਹਾਦਰਪੁਰ


ਸ. ਜਸਪਾਲ ਸਿੰਘ ਕੰਵਲ




IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036